੧ੴ ਵਾਹਿਗੁਰੂ ਜੀ ਕੀ ਫ਼ਤਹਿ॥

ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥

# ਅਨੰਦ ਪ੍ਰਕਾਸ਼

-ਅਰਥਾਤ-

## ਟੀਕਾ ਅਨੰਦ ਸਾਹਿਬ ਤੇ ਲਾਵਾਂ

੪੧ ਸਾਖੀਆਂ, ਪ੍ਰਮਾਣਾਂ, ਅਰਥਾਂ, ਭਾਵਾਰਥਾਂ

ਅਤੇ



## ਅਨੰਦ ਕਾਰਜ ਦੀ ਵਿਧੀ ਤੇ ਨਿਯਮਾਂ ਸਹਿਤ

-ਟੀਕਾਕਾਰ-

**ਸੋਢੀ ਤੇਜਾ ਸਿੰਘ ਜੀ**



ਪ੍ਰਕਾਸ਼ਕ-

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

ISBN : 81-7601-088-X

ਸੱਤਵੀਂ ਐਡੀਸ਼ਨ : 1997
ਅੱਠਵੀਂ ਐਡੀਸ਼ਨ : 2000
ਨੌਵੀਂ ਐਡੀਸ਼ਨ : ਅਪ੍ਰੈਲ 2005

ਭੇਟਾ : 70-00





ਪ੍ਰਕਾਸ਼ਕ -

ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)
ਟੈਲੀ-ਫੈਕਸ : (0183) 2542346, 2547974, 2557973
E-mail : csjs@vsnl.com, csjsexport@vsnl.com
Website : www.csjs.com

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ । ਫੋਨ : 2705003, 3094012

# ਅਨੰਦ ਪ੍ਰਕਾਸ਼
## ਦੀਆਂ ਸਾਖੀਆਂ ਦਾ ਬਿਓਰਾ

## ਅਨੰਦ ਕਾਰਜ

# ਅਨੰਦ ਬਾਣੀ ਦੀ ਕਥਾ

ਸ੍ਰੀ ਸਤਿਗੁਰੂ ਅਮਰਦਾਸ ਜੀ ਦੇ ਦੋ ਸਪੁੱਤਰ ਸਨ। ਬਾਬਾ ਮੋਹਣ ਜੀ ਤੇ ਮੋਹਰੀ ਜੀ। ਬਾਬਾ ਮੋਹਣ ਜੀ ਬਹੁਤਾ ਸਮਾਂ ਪ੍ਰਭੂ ਸਿਮਰਨ ਵਿਚ ਹੀ ਲੀਨ ਰਹਿੰਦੇ ਸਨ। ਗ੍ਰਿਹਸਤ ਮਾਰਗ ਵੱਲ ਇਨ੍ਹਾਂ ਦਾ ਬਹੁਤ ਘੱਟ ਧਿਆਨ ਸੀ। ਗੁਰੂ ਜੀ ਦੇ ਦੂਜੇ ਸਪੁੱਤਰ ਮੋਹਰੀ ਜੀ ਗ੍ਰਿਹਸਤ ਪ੍ਰਧਾਨ ਸਨ! ਇਨ੍ਹਾਂ ਦੇ ਘਰ ਜਦ ਸੰਮਤ ੧੬੧੧ ਬਿਕ੍ਰਮੀ ਵਿਚ ਲੜਕਾ ਪੈਦਾ ਹੋਇਆ ਤਾਂ ਸਤਿਗੁਰੂ ਅਮਰਦਾਸ ਜੀ ਨੇ ਪੋਤਰੇ ਦਾ ਜਨਮ ਸੁਣਕੇ ਆਪਣੇ ਨਿੱਜੀ ਸੇਵਕ ਬਲੂ ਨੂੰ ਆਗਿਆ ਕੀਤੀ ਕਿ ਬਾਲਕ ਨੂੰ ਸਾਡੇ ਪਾਸ ਲਿਆਓ। ਆਗਿਆ ਅਨੁਸਾਰ ਬਲੂ ਨੇ ਜਦ ਮਾਤਾ ਜੀ ਪਾਸੋਂ ਬਾਲਕ ਨੂੰ ਲੈ ਕੇ ਗੁਰੂ ਜੀ ਨੂੰ ਦਿੱਤਾ ਤਾਂ ਆਪ ਜੀ ਨੇ ਬਾਲਕ ਨੂੰ ਦੋਹਾਂ ਹੱਥਾਂ ਉਤੇ ਚੁਕ ਕੇ ਇਹ ਬਚਨ ਕੀਤੇ:-



***ਬਲੂ ਸੋ ਬੋਲੇ ਭਗਵੰਤ॥ ਇਹ ਅਵਤਰਯੋ ਬਡੋ ਸ਼ੁਭਵੰਤ॥***
***ਰਿਦੈ ਅਨੰਦ ਕੀ ਇਛਾ ਜਾਹੂ॥ ਲੀਨ ਜਨਮ ਹਮਰੇ ਕੁਲ ਮਾਹੂ॥***
***ਇਸ ਕੋ ਨਾਮ ਅਨੰਦ ਧਰੀਜੈ॥ ਮਹਾਂ ਪੁਰਖ ਹੋਇ ਗੁਨ ਸਭ ਲੀਜੈ॥***
***ਇਮ ਸਤਿਗੁਰ ਕਹਿ ਬਲੂ ਸੰਗਿ॥ ਲਗੇ ਬਨਾਵਨ ਗਿਰਾ ਉਮੰਗ॥***

(ਸੂਰਜ ਪ੍ਰਕਾਸ਼)

ਇਸ ਤਰ੍ਹਾਂ ਪ੍ਰਸੰਨਤਾ ਦੇ ਬਚਨ ਕਰਕੇ ਆਪ ਜੀ ਨੇ ਬਾਲਕ ਦਾ ਨਾਮ ਅਨੰਦ ਰਖਿਆ ਪਰ ਜਦ ਸਿਖ ਸੇਵਕ ਆਪ ਜੀ ਨੂੰ ਅਨੰਦ (ਪੋਤਰੇ) ਦੇ ਜਨਮ ਦੀਆਂ ਵਧਾਈਆਂ ਦੇਣ ਆਏ ਤਾਂ ਆਪ ਜੀ ਨੇ ਉਨ੍ਹਾਂ ਦੇ ਖ਼ੁਸ਼ੀਆਂ ਦੇ ਵਾਤਾਵਰਨ ਨੂੰ ਮੁਖ ਰਖਕੇ ਆਪ ਨੇ ਉਸ ਸਮੇਂ ਦੇ ਅਨੰਦ (ਖ਼ੁਸ਼ੀ) ਨੂੰ, (ਜੋ ਆਪ ਜੀ ਨੂੰ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਸੇਵਾ ਵਿਚ ਹਾਜ਼ਰ ਹੋ ਕੇ ਉਨ੍ਹਾਂ ਦੀ ਪ੍ਰਸੰਨਤਾ ਪ੍ਰਾਪਤ ਕਰਕੇ ਹੋਇਆ ਸੀ ਨੂੰ) ਯਾਦ ਕਰਕੇ ਇਹ ਅਨੰਦ ਬਾਣੀ ਉਚਾਰਨ ਕੀਤੀ। ਇਸ ਬਾਣੀ

ਦਾ ਪਿਛੋਕੜ ਸਾਹਿਬਜ਼ਾਦੇ ਅਨੰਦ ਜੀ ਦਾ ਜਨਮ ਹੀ ਕਥਨ ਕੀਤਾ ਜਾਂਦਾ ਹੈ।

## ਦੂਸਰਾ ਪ੍ਰਸੰਗ

### (ਇਕ ਸਿੱਧ ਜੋਗੀ)

ਇਸ ਪ੍ਰਥਾਏ ਮਹਾਂਪੁਰਖ ਵਿਦਵਾਨ ਇਕ ਇਹ ਪ੍ਰਸੰਗ ਵੀ ਕਥਨ ਕਰਦੇ ਹਨ, ਜੋ ਸੂਰਜ ਪ੍ਰਕਾਸ਼ ਵਿਚ ਵੀ ਵਿਦਮਾਨ ਹੈ।

ਇਕ ਵਾਰ ਇਕ ਸਿੱਧ ਜੋਗੀ ਅਚਲ ਵਟਾਲੇ ਤੋਂ ਆਪਣੀ ਰਿਧੀਆਂ ਸਿਧੀਆਂ ਦੀ ਸ਼ਕਤੀ ਕਰਕੇ ਆਕਾਸ਼ ਵਿਚ ਉਡਦਾ ਜਾ ਰਿਹਾ ਸੀ। ਜਦ ਉਹ ਗੋਇੰਦਵਾਲ ਉਤੋਂ ਲੰਘਣ ਲੱਗਾ ਤਾਂ ਉਸਨੇ ਵੇਖਿਆ ਕਿ ਹੇਠਾਂ ਦੀਵਾਨ ਲੱਗਾ ਹੋਇਆ ਹੈ ਅਤੇ ਬੜੀ ਸੰਗਤ ਜੁੜੀ ਬੈਠੀ ਹੈ।

ਇਹ ਦ੍ਰਿਸ਼ ਦੇਖਕੇ ਜੋਗੀ ਹੇਠਾਂ ਉਤਰ ਆਇਆ। ਸਤਿਗੁਰੂ ਜੀ ਦੇ ਹਾਜ਼ਰ ਹੋ ਕੇ ਨਮਸ਼ਕਾਰ ਕੀਤੀ ਅਤੇ ਬੈਠ ਗਿਆ। ਸਤਿਗੁਰੂ ਜੀ ਨੇ ਪੁੱਛਿਆ, ਤੂੰ ਕੌਣ ਹੈਂ ਅਤੇ ਏਥੇ ਕਿਸ ਤਰ੍ਹਾਂ ਆਇਆ ਹੈਂ?

ਜੋਗੀ ਨੇ ਦੱਸਿਆ, ਗੁਰੂ ਜੀ! ਮੈਂ ਗੋਰਖ ਨਾਥ ਦਾ ਚੇਲਾ ਹਾਂ। ਅਚਲ ਵਟਾਲੇ ਤੋਂ ਸੁਮੇਰ ਪਰਬਤ ਵੱਲ ਉਡਿਆ ਜਾ ਰਿਹਾ ਸਾਂ, ਪਰ ਆਪ ਜੀ ਦਾ ਸਤਿਸੰਗ ਲੱਗਾ ਹੋਇਆ ਵੇਖਕੇ ਆਪਣੀ ਅਕਾਸ਼ ਉਡਾਰੀ ਤੋਂ ਹੇਠਾਂ ਉਤਰ ਕੇ ਆਪ ਜੀ ਦੇ ਦਰਸ਼ਨ ਕਰਨ ਵਾਸਤੇ ਹਾਜ਼ਰ ਹੋਇਆ ਹਾਂ। ਅਸੀਂ ਰਿਧੀਆਂ ਸਿਧੀਆਂ ਦੇ ਬਲ ਕਰਕੇ ਜਿੱਥੇ ਚਿੱਤ ਕਰੇ ਚਲੇ ਜਾਂਦੇ ਹਾਂ ਅਤੇ ਸੰਸਾਰ ਦੇ ਮਨ-ਇੱਛਤ ਭੋਗ ਭੋਗਦੇ ਹਾਂ। ਇਨ੍ਹਾਂ ਕਰਕੇ ਹੀ ਲੋਕਾਂ ਵਿਚ ਸਾਡੀ ਬਹੁਤ ਮਾਨਤਾ ਹੁੰਦੀ ਹੈ।

ਸਤਿਗੁਰੂ ਜੀ ਨੇ ਜੋਗੀ ਦੀ ਇਹ ਗੱਲ ਸੁਣਕੇ ਫ਼ੁਰਮਾਇਆ ਜੋਗੀ ਨਾਥ! ਇਨ੍ਹਾਂ ਰਿਧੀਆਂ ਸਿਧੀਆਂ ਵਿਚ ਸੰਸਾਰਕ ਭੋਗਾਂ ਦੇ ਅਨੰਦ ਤਾਂ ਠੀਕ ਹਨ ਪਰ ਇਨ੍ਹਾਂ ਨਾਲ ਸੱਚੇ ਅਨੰਦ ਜਿਸ ਨੂੰ ਆਤਮ ਸੁਖ ਕਹਿੰਦੇ

ਹਨ, ਦੀ ਪ੍ਰਾਪਤੀ ਨਹੀਂ ਹੁੰਦੀ। ਜੈਸਾ ਕਿ ਗੁਰੂ ਨਾਨਕ ਸਾਹਿਬ ਨੇ ਤੁਹਾਡੇ ਜੋਗੀਆਂ ਨਾਲ ਚਰਚਾ ਸਮੇਂ ਦਸਿਆ ਸੀ ਕਿ "ਰਿਧਿ ਸਿਧਿ ਅਵਰਾ ਸਾਦ" ਅਰਥਾਤ ਰਿਧੀਆਂ ਸਿਧੀਆਂ ਦਾ ਹੋਰ (ਬ੍ਰਹਮ ਰਸ ਤੋਂ ਵਖਰਾ) ਸੁਆਦ ਹੈ। ਇਨ੍ਹਾਂ ਨਾਲ ਆਤਮ ਸੁਖ ਜਾਂ ਪਰਮ ਅਨੰਦ ਨਹੀਂ ਹੁੰਦਾ। ਕੇਵਲ ਸੰਸਾਰ ਦੇ ਪਦਾਰਥਾਂ ਦੇ ਹੋਰ ਹੋਰ ਹੀ ਰਸ ਤੇ ਅਨੰਦ ਇਨ੍ਹਾਂ ਵਿਚ ਹੁੰਦੇ ਹਨ। ਇਸ ਕਰਕੇ ਹੇ ਨਾਥ! ਸੱਚੇ ਅਨੰਦ ਦੀ ਪ੍ਰਾਪਤੀ ਵਾਸਤੇ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ। ਸਾਡੇ ਸਿੱਖ ਏਹੀ ਮੰਗਦੇ ਤੇ ਏਹੀ ਪ੍ਰਾਪਤ ਕਰਦੇ ਹਨ। ਕਿਉਂਕਿ ਜਿਨ੍ਹਾਂ ਨੂੰ ਪਰਮਾਨੰਦ ਦਾ ਰਸ ਆ ਜਾਂਦਾ ਹੈ ਉਨ੍ਹਾਂ ਨੂੰ ਸੰਸਾਰ ਦੇ ਪਦਾਰਥਾਂ ਦਾ ਰਸ ਨਹੀਂ ਭਾਉਂਦਾ। ਜੈਸਾ ਕਿ -

**੧. ਰਾਰਾ ਰਸੁ ਨਿਰਸ ਕਰਿ ਜਾਨਿਆ॥**
**੨. ਹੋਇ ਨਿਰਸ ਸੁ ਰਸੁ ਪਹਿਚਾਨਿਆ॥**
**੩. ਇਹ ਰਸ ਛਾਡੇ ਉਹ ਰਸੁ ਆਵਾ॥**
**੪. ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥**

(ਗਉੜੀ ਕਬੀਰ ਜੀ ਪੰਨਾ ੩੪੨)

੧. ਜਿਨ੍ਹਾਂ ਨੇ ਸੰਸਾਰੀ ਪਦਾਰਥਾਂ ਦੇ ਰਸ ਨੂੰ ਬੇਸੁਆਦ ਜਾਣ ਲਿਆ ਹੈ। ੨. ਉਨ੍ਹਾਂ ਨੇ ਇਸ ਤੋਂ ਬੇਰਸ ਹੋ ਕੇ ਉਹ (ਪਰਮ ਅਨੰਦ ਦਾ) ਰਸ ਪਛਾਣ ਲਿਆ ਹੈ। ੩. ਉਨ੍ਹਾਂ ਨੂੰ ਇਹ ਸੰਸਾਰੀ ਰਸ ਛੱਡਣ ਕਰਕੇ ਹੀ ਉਹ (ਪਰਮ ਅਨੰਦ ਦਾ) ਰਸ ਆਇਆ ਹੈ। ੪. ਜਦ ਉਨ੍ਹਾਂ ਨੇ ਉਹ (ਪਰਮਾਨੰਦ ਦਾ) ਰਸ ਪੀ ਲਿਆ ਤਾਂ ਫਿਰ ਉਨ੍ਹਾਂ ਨਾਮ ਰਸੀਆਂ ਨੂੰ ਇਹ (ਸੰਸਾਰੀ) ਰਸ ਚੰਗਾ ਨਹੀਂ ਲੱਗਦਾ।

ਨੋਟ—ਕਬੀਰ ਜੀ ਦਾ ਇਹ ਸ਼ਬਦ ਉਨ੍ਹਾਂ ਗੁਰਬਾਣੀ ਦੀਆਂ ਪੋਥੀਆਂ ਵਿਚ ਦਰਜ ਹੈ, ਜਿਹੜੀਆਂ ਗੋਂਦਵਾਲ ਵਾਲੀਆਂ ਕਰਕੇ ਪ੍ਰਸਿੱਧ ਹਨ। ਇਹ ਪੋਥੀਆਂ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਪੋਤਰੇ ਸੰਸਰਾਮ (ਬਾਬਾ ਮੋਹਣ ਜੀ ਦੇ ਪੁੱਤਰ) ਪਾਸੋਂ ਲਿਖਵਾਈਆਂ ਸਨ।

ਸਤਿਗੁਰ ਜੀ ਦੇ ਇਹ ਬਚਨ ਸੁਣਕੇ ਜੋਗੀ ਦ੍ਰਵ ਗਿਆ ਅਤੇ ਹੱਥ ਜੋੜਕੇ ਬੇਨਤੀ ਕਰਨ ਲੱਗਾ ਕਿ ਗੁਰੂ ਜੀ, ਕਿਰਪਾ ਕਰਕੇ ਮੈਨੂੰ ਵੀ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਕਰੋ, ਜਿਸ ਨਾਲ ਮੈਨੂੰ ਵੀ ਉਹ ਰਸ ਆ ਜਾਵੇ ਤੇ ਇਹ ਰਿਧੀਆਂ ਸਿਧੀਆਂ ਵਾਲਾ ਰਸ ਭੁੱਲ ਜਾਵੇ।

ਸਤਿਗੁਰੂ ਜੀ ਨੇ ਫ਼ੁਰਮਾਇਆ, ਜੋਗੀ ਨਾਥ! ਤੇਰੀ ਪ੍ਰਾਰਬਧ ਵਿਚ ਤੇਰਾ ਇਕ ਹੋਰ ਜਨਮ ਹੋਣਾ ਲਿਖਿਆ ਹੈ। ਜੇਕਰ ਇਸ ਜਨਮ ਵਿਚ ਹੀ ਤੈਨੂੰ ਬ੍ਰਹਮ ਗਿਆਨ ਪ੍ਰਾਪਤ ਹੋ ਜਾਵੇ ਤਾਂ ਫ਼ਿਰ ਤੇਰਾ ਜਨਮ ਨਹੀਂ ਹੋਵੇਗਾ। ਜੇ ਇਹ ਨਾ ਹੋਵੇ ਤਾਂ ਫਿਰ ਵੇਦਾਂ ਸ਼ਾਸਤਰਾਂ ਦੇ ਕਥਨ ਝੂਠੇ ਹੋ ਜਾਂਦੇ ਹਨ ਕਿ ਪ੍ਰਾਰਬਧ ਕਰਮ ਜ਼ਰੂਰ ਭੋਗਣੇ ਪੈਂਦੇ ਹਨ। ਇਸ ਕਰਕੇ ਜਦ ਤੇਰੇ ਦੂਸਰੇ ਜਨਮ ਦੀ ਗੱਲ ਪੂਰੀ ਹੋ ਜਾਵੇਗੀ ਤਾਂ ਤੈਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਹੋਵੇਗੀ।



ਆਪ ਜੀ ਦਾ ਇਹ ਬਚਨ ਸੁਣ ਕੇ ਜੋਗੀ ਨੇ ਬੇਨਤੀ ਕੀਤੀ, ਗੁਰੂ ਜੀ! ਦੂਜੇ ਜਨਮ ਵਿਚ ਮੇਰਾ ਤੁਹਾਡੇ ਨਾਲ ਮੇਲ ਕਿਸ ਤਰ੍ਹਾਂ ਹੋਵੇਗਾ? ਜੇ ਮੇਲ ਨਾ ਹੋਇਆ ਤਾਂ ਫਿਰ ਮੇਰਾ ਦੂਜਾ ਜਨਮ ਵੀ ਬ੍ਰਹਮ ਗਿਆਨ ਤੋਂ ਬਿਨਾਂ ਨਿਸਫਲ ਹੀ ਜਾਏਗਾ। ਸਤਿਗੁਰੂ ਜੀ ਨੇ ਫ਼ੁਰਮਾਇਆ, ਜੋਗੀ! ਤੂੰ ਚਿੰਤਾ ਨਾ ਕਰ, ਤੇਰਾ ਦੂਜਾ ਜਨਮ ਸਾਡੇ ਪਰਵਾਰ ਵਿਚ ਸਾਡੇ ਹੁੰਦਿਆਂ ਹੀ ਹੋ ਜਾਵੇਗਾ, ਅਸੀਂ ਤੈਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਾਕੇ ਤੇਰਾ ਉਧਾਰ ਕਰ ਦਿਆਂਗੇ।

ਇਹ ਬਚਨ ਲੈ ਕੇ ਜੋਗੀ ਆਪ ਜੀ ਨੂੰ ਨਮਸ਼ਕਾਰ ਕਰਕੇ ਆਦੇਸ ਆਦੇਸ ਕਰਦਾ ਹੋਇਆ ਉਡਾਰੀ ਲਾ ਕੇ ਆਪਣੇ ਅਸਥਾਨ ਨੂੰ ਚਲਿਆ ਗਿਆ। ਪਰ ਇਸ ਗੱਲ ਨੂੰ ਉਹ ਸਦਾ ਸਿਮਰਦਾ ਰਹਿੰਦਾ ਕਿ ਉਸਨੇ ਦੂਜਾ ਜਨਮ ਗੁਰੂ ਜੀ ਦੇ ਪ੍ਰਵਾਰ ਵਿਚ ਲੈ ਕੇ ਬ੍ਰਹਮ ਗਿਆਨ ਪ੍ਰਾਪਤ ਕਰਨਾ ਹੈ। ਉਸਦੀ ਇਸ ਪ੍ਰਬਲ ਇੱਛਾ ਅਨੁਸਾਰ ਥੋੜ੍ਹੇ ਦਿਨਾਂ ਉਪਰੰਤ

ਹੀ ਉਸਦੀ ਮ੍ਰਿਤੂ ਹੋ ਗਈ ਅਤੇ ਸਮਾਂ ਪਾ ਕੇ ਉਸਦਾ ਜਨਮ ਸਤਿਗੁਰੂ ਜੀ ਦੇ ਸਪੁੱਤਰ ਬਾਬਾ ਮੋਹਰੀ ਜੀ ਦੇ ਘਰ ਹੋ ਗਿਆ।

ਜਦ ਗੁਰੂ ਜੀ ਨੂੰ ਇਸ ਬਾਲਕ ਦੇ ਜਨਮ ਦੀ ਖ਼ਬਰ ਹੋਈ ਤਾਂ ਆਪ ਜੀ ਨੇ ਆਪਣੇ ਅੰਤਰਯਾਮੀ ਅਨੁਭਵ ਦੁਆਰਾ ਜਾਣ ਲਿਆ ਕਿ ਇਹ ਬਾਲਕ ਉਹ ਜੋਗੀ ਹੀ ਆਇਆ ਹੈ।

ਉਪਰੰਤ ਆਪ ਜੀ ਨੇ ਮਾਤਾ ਜੀ ਪਾਸੋਂ ਆਪਣੇ ਸੇਵਕ ਬੱਲੂ ਹੱਥ ਇਸ ਬਾਲਕ ਨੂੰ ਮੰਗਵਾ ਕੇ ਵੇਖਿਆ ਅਤੇ ਫ਼ੁਰਮਾਇਆ ਕਿ ਇਹ ਇਕ ਸਰੇਸ਼ਟ ਸੰਤ ਨੇ ਸਾਡੀ ਵੰਸ ਵਿਚ ਜਨਮ ਲਿਆ ਹੈ, ਇਹ ਇਕ ਵੱਡਾ ਗੁਣਵਾਨ ਮਹਾਂਪੁਰਖ ਹੋਵੇਗਾ, ਜੋ ਲੋਕਾਂ ਨੂੰ ਮੂੰਹ ਮੰਗੀਆਂ ਮੁਰਾਦਾਂ ਦਿਆ ਕਰੇਗਾ। ਇਸ ਤਰ੍ਹਾਂ ਪ੍ਰਸੰਨਤਾ ਨਾਲ ਗੁਰੂ ਜੀ ਨੇ ਵਰਦਾਨ ਦੇ ਬਚਨ ਕਰਕੇ, ਜੋਗੀ ਰੂਪ ਬਾਲਕ ਵਲੋਂ ਆਪਣੇ ਪ੍ਰਤਿ ਇਹ ਅਨੰਦ ਬਾਣੀ ਉਚਾਰਨ ਕੀਤੀ ਅਤੇ ਬਚਨ ਕੀਤਾ ਕਿ ਜਿਹੜਾ ਪ੍ਰੇਮ ਤੇ ਸ਼ਰਧਾ ਨਾਲ ਇਸ ਬਾਣੀ ਨੂੰ ਪੜ੍ਹ ਸੁਣਕੇ ਹਿਰਦੇ ਵਿਚ ਵਸਾਏਗਾ, ਉਸਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਹੋਵੇਗੀ।



## ਅਨੰਦ ਬਾਣੀ ਦੀ ਮਹਾਨਤਾ

ਸਿੱਖ ਧਰਮ ਵਿਚ ਇਹ ਅਨੰਦ ਬਾਣੀ ਹਰ ਕਾਰਜ ਕਰਨ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕੜਾਹ ਪ੍ਰਸ਼ਾਦਿ ਰਖਕੇ ਅਰਦਾਸ ਕਰਨ ਤੋਂ ਪਹਿਲਾਂ ਪੜ੍ਹੀ ਜਾਂਦੀ ਹੈ। ਅੰਮ੍ਰਿਤ ਤਿਆਰ ਕਰਨ ਸਮੇਂ ਤਥਾ ਵਿਆਹ ਦੀ ਰਸਮ ਲਾਵਾਂ ਸਮੇਂ ਇਹ ਬਾਣੀ ਵਿਸ਼ੇਸ਼ ਕਰਕੇ ਪੜ੍ਹੀ ਜਾਂਦੀ ਹੈ। ਇਸਦੇ ਪਾਠ ਤੋਂ ਬਿਨਾਂ ਇਹ ਦੋਵੇਂ ਕਾਰਜ ਮਰਯਾਦਾ ਹੀਨ ਅਥਵਾ ਅਧੂਰੇ ਸਮਝੇ ਜਾਂਦੇ ਹਨ।

ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਜਨਮ ਸਮੇਂ ਸ੍ਰੀ ਗੁਰੂ ਅਰਜਨ ਦੇਵ

ਜੀ ਨੇ ਵੀ ਇਸ ਬਾਣੀ ਦਾ ਪਾਠ ਕਰਕੇ ਸਾਹਿਬਜ਼ਾਦੇ ਦੀ ਦੀਰਘ ਆਯੂ ਦਾ ਅਰਦਾਸਾ ਕੀਤਾ ਸੀ। ਉਪ੍ਰੰਤ ਸਿੱਖ ਘਰਾਣਿਆਂ ਵਿਚ ਬੱਚੇ ਦੇ ਜਨਮ ਸਮੇਂ ਉਸ ਦੀ ਦੀਰਘ ਆਯੂ ਅਤੇ ਸੁਖ ਸੰਪਦਾ ਦੀ ਬ੍ਰਿਧੀ ਵਾਸਤੇ ਇਸ ਦਾ ਪਾਠ ਕਰਕੇ ਅਰਦਾਸਾ ਕੀਤਾ ਤਥਾ ਕਰਾਇਆ ਜਾਂਦਾ ਰਿਹਾ ਹੈ। ਵਾਹਿਗੁਰੂ ਸੁਮਤਿ ਬਖ਼ਸ਼ੇ ਅਸੀਂ ਵੀ ਇਸ ਰੀਤੀ ਨੂੰ ਪ੍ਰਚੱਲਤ ਰਖ ਕੇ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਕੇ ਆਪ ਜੀ ਦਾ ਰਿਧੀਆਂ ਸਿਧੀਆਂ ਵਾਲਾ ਉਦਾਰ ਹੱਥ ਆਪਣੇ ਬੱਚੇ ਦੇ ਸਿਰ ਤੇ ਰਖਾ ਸਕੀਏ। ਅਨੰਦ ਕਾਰਜ ਸਮੇਂ, ਅੰਮ੍ਰਿਤ ਤਿਆਰ ਕਰਨ ਸਮੇਂ ਅਤੇ ਬੱਚੇ ਦੇ ਜਨਮ ਸਮੇਂ ਇਸਦਾ ਸੰਪੂਰਨ ੪੦ ਪਉੜੀਆਂ ਦਾ ਪਾਠ ਕਰਨਾ ਹੀ ਸਫਲ ਸਿੱਧ ਹੁੰਦਾ ਹੈ। ਸਤਿਗੁਰੂ ਜੀ ਨੇ ਇਸ ਬਾਣੀ ਨੂੰ "ਮਨ ਕਾਮਨ ਦਾਨੀ ਜੋ ਭਾਖਹਿ"- ਅਰਥਾਤ ਜਿਹੜਾ ਇਸ ਨੂੰ ਪੜ੍ਹੇ ਸੁਣੇਗਾ ਉਸ ਦੀਆਂ ਮਨੋਂ ਕਾਮਨਾਂ ਪੂਰੀਆਂ ਹੋਣਗੀਆਂ, ਦਾ ਵਰ ਵੀ ਬਖ਼ਸ਼ਿਆ ਸੀ।

ਇਹ ਬਾਬਾ ਅਨੰਦ ਜੀ ਗੁਰੂ ਸਾਹਿਬ ਜੀ ਦੇ ਵਰਦਾਨ ਕਰਕੇ ਬੜੀ ਕਰਨੀ ਵਾਲੇ ਸਿੱਧ ਪੁਰਸ਼ ਹੋਏ ਹਨ। ਆਪ ਜੀ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬੜੇ ਸਤਿਕਾਰ ਨਾਲ ਆਪ ਜੀ ਦੇ ਦਰਸ਼ਨ ਕਰਨ ਵਾਸਤੇ ਗੋਇੰਦਵਾਲ ਤੋਂ ਪਾਲਕੀ ਵਿਚ ਬਿਠਾਲ ਕੇ ਕੀਰਤਪੁਰ ਮੰਗਵਾਇਆ ਸੀ, ਅਤੇ ਆਪ ਜੀ ਦੇ ਦਰਸ਼ਨ ਪਰਸ ਕੇ ਫਿਰ ਪਾਲਕੀ ਵਿਚ ਹੀ ਗੋਇੰਦਵਾਲ ਭੇਜ ਦਿੱਤਾ ਸੀ। ਇਹ ਪਾਲਕੀ ਬਾਬਾ ਜੀ ਦੇ ਸਨਮਾਨ ਵਜੋਂ ਗੋਇੰਦਵਾਲ ਸਾਹਿਬਜ਼ਾਦੇ "ਥੰਮਾ ਬਾਬਾ ਅਨੰਦ" ਵਾਲਿਆਂ ਪਾਸ ਰਖੀ ਹੋਈ ਦਸੀ ਜਾਂਦੀ ਹੈ। ਆਪ ਜੀ ਦੀ ਅੰਸ ਬੰਸ ਦੇ ਭੱਲੇ ਸਾਹਿਬਜ਼ਾਦੇ ਥੰਮਾ ਬਾਬਾ ਅਨੰਦ ਕਰਕੇ ਪ੍ਰਸਿੱਧ ਹਨ। ਬਾਬਾ ਜੀ ਦਾ ਜਨਮ ਸੰਮਤ ੧੬੧੧ ਬਿਕ੍ਰਮੀ ਵਿਚ ਗੋਇੰਦਵਾਲ ਹੋਇਆ ਸੀ।

# ਇਹ ਬਾਣੀ ਬ੍ਰਹਮ ਸਰੂਪ ਹੈ

ਬ੍ਰਹਮ ਨੂੰ ਸਤਿ ਚਿੱਤ ਅਨੰਦ ਕਥਨ ਕੀਤਾ ਜਾਂਦਾ ਹੈ, ਉਸਦੇ ਇਨ੍ਹਾਂ ਤਿੰਨਾਂ ਗੁਣਾਂ ਨਾਲ ਹੀ ਸੰਸਾਰ ਦੀ ਹੋਂਦ, ਚਹਿਲ ਪਹਿਲ ਅਤੇ ਅਨੰਦ ਮੰਗਲਾਚਾਰ ਹੁੰਦੇ ਹਨ, ਜੇਕਰ ਉਸ ਦਾ ਅਨੰਦ ਗੁਣ ਸੰਸਾਰ ਨੂੰ ਪ੍ਰਦਾਨ ਨਾ ਹੁੰਦਾ ਤਾਂ ਸੰਸਾਰ ਦਾ ਕੋਈ ਵਿਅਕਤੀ ਵੀ ਹੱਸਦਾ ਖੇਡਦਾ, ਖ਼ੁਸ਼ੀਆਂ ਮਨਾਉਂਦਾ ਨਜ਼ਰ ਨ ਆਉਂਦਾ, ਕੋਇਲ ਦੀ ਕੂਉ ਕੂਉ, ਮੋਰ ਦਾ ਮਨ ਮੋਹਣਾ ਨਾਚ ਅਤੇ ਪੰਛੀਆਂ ਦੇ ਸਵੇਰ ਸ਼ਾਮ ਦੇ ਮਿੱਠੇ ਮਿੱਠੇ ਗ਼ੀਤ ਸੁਣਨ ਵਿਚ ਨਾ ਆਉਂਦੇ।

ਭਗਤ ਨਾਮਦੇਵ ਜੀ ਦਾ ਕਥਨ-ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ-ਅਨੁਸਾਰ ਇਹ ਸੰਸਾਰ ਦੀ ਬਾਗ ਫੁਲਵਾੜੀ ਵਿਚ ਜੀਵ ਜੰਤ ਨੱਚਦੇ ਟੱਪਦੇ ਵੀ ਨਾ ਹੁੰਦੇ ਸਗੋਂ ਸਭ ਕੋਈ ਚੁੱਪ ਚਾਪ ਸੋਗ-ਮਈ ਦਸ਼ਾ ਵਿਚ ਕੰਮ-ਕਾਰ ਕਰਦਾ ਨਜ਼ਰ ਆਉਂਦਾ। ਸਭ ਕਾਰ-ਵਿਹਾਰ ਸੋਗੀਆਂ-ਰੋਗੀਆਂ ਦੀ ਤਰ੍ਹਾਂ ਹੀ ਹੁੰਦੇ, ਕੋਈ ਕਿਸੇ ਨਾਲ ਹੱਸਕੇ ਗੱਲ ਨ ਕਰਦਾ, ਵਾਜੇ ਵੱਜਦੇ, ਨਾਚ ਰੰਗ ਤੇ ਖ਼ੁਸ਼ੀਆਂ ਦੇ ਵਾਤਾਵਰਨ ਵੇਖਣ ਵਿਚ ਨਾ ਆਉਂਦੇ।

ਸੋ ਉਸ ਬ੍ਰਹਮ ਦੇ ਅਨੰਦ ਗੁਣ ਦੇ ਪ੍ਰਤੀਕ ਹੋਣ ਕਰਕੇ ਇਸ ਬਾਣੀ ਦੇ ਪੜ੍ਹਨ ਸੁਣਨ ਨਾਲ ਮਨ ਵਿਚ ਸਦਾ ਹੀ ਅਨੰਦ, ਉਤਸ਼ਾਹ ਤੇ ਖਿੜਾਓ ਰਹਿੰਦਾ ਹੈ, ਇਸਨੂੰ ਕੋਈ ਵੱਡੇ ਭਾਗਾਂ ਵਾਲਾ ਹੀ ਗ੍ਰਹਿਣ ਕਰਦਾ ਹੈ-ਸਤਿਗੁਰੂ ਜੀ ਫ਼ੁਰਮਾਉਂਦੇ ਹਨ, 'ਅਨਦ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥'

ਅੰਮ੍ਰਿਤਸਰ
ਦਸੰਬਰ ੧੯੭੨ ਟੀਕਾਕਾਰ

ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ

# ਬੇਨਤੀ

ਚਿਤਿ ਚਿਤਵਉ ਅਰਦਾਸਿ ਕਹਉ
ਪਰੁ ਕਹਿ ਭਿ ਨ ਸਕਉ॥
ਸਰਬ ਚਿੰਤ ਤੁਝੁ ਪਾਸਿ
ਸਾਧਸੰਗਤਿ ਹਉ ਤਕਉ॥
ਤੇਰੈ ਹੁਕਮਿ ਪਵੈ ਨੀਸਾਣੁ
ਤਉ ਕਰਉ ਸਾਹਿਬ ਕੀ ਸੇਵਾ॥
ਜਬ ਗੁਰੁ ਦੇਖੈ ਸੁਭ ਦਿਸਟਿ
ਨਾਮੁ ਕਰਤਾ ਮੁਖਿ ਮੇਵਾ॥
ਅਗਮ ਅਲਖ ਕਾਰਣ ਪੁਰਖ
ਜੋ ਫੁਰਮਾਵਹਿ ਸੋ ਕਹਉ॥
ਗੁਰ ਅਮਰਦਾਸ ਕਾਰਣ ਕਰਣ
ਜਿਵ ਤੂ ਰਖਹਿ ਤਿਵ ਰਹਉ॥ ੪॥ ੧੮॥

(ਸਵਈਏ ਮਹਲੇ ਤੀਜੇ ਕੇ, ਕੀਰਤ ਭਟ)
(ਪੰਨਾ ੧੩੯੫)

# ਅਨੰਦ ਪ੍ਰਕਾਸ਼

ਅਤੇ



# ਲਾਵਾਂ

## ਸਟੀਕ

## ਵਿਆਹ ਵਿਧੀ ਸਹਿਤ

# ਅਨੰਦੁ ਸਾਹਿਬ

## ਰਾਮਕਲੀ ਮਹਲਾ ੩

ਰਾਗੁ ਰਾਮਕਲੀ ਵਿਚ ਤੀਸਰੇ ਪਾਤਸ਼ਾਹ
ਸ੍ਰੀ ਗੁਰੂ ਅਮਰਦਾਸ ਜੀ ਨੇ
ਉਚਾਰਨ ਕੀਤਾ।



## ਅਨੰਦੁ

ਖ਼ੁਸ਼ੀ-ਪ੍ਰਸੰਨਤਾ।

**ੴ ਸਤਿਗੁਰ ਪ੍ਰਸਾਦਿ॥**

ਸਰਬ ਸ਼ਕਤੀਮਾਨ (ਇਕ) ਪਰਮਾਤਮਾ
ਸਤਿਗੁਰੂ ਦੀ ਕਿਰਪਾ ਨਾਲ
ਪ੍ਰਾਪਤ ਹੁੰਦਾ ਹੈ।

## ਪਹਿਲੀ ਪਉੜੀ

**ਅਨੰਦੁ ਭਇਆ ਮੇਰੀ *ਮਾਏ ਸਤਿਗੁਰੂ ਮੈ ਪਾਇਆ॥**

ਹੇ ਭਾਈ ! ਮੈਨੂੰ ਅਨੰਦ ਹੋਇਆ ਹੈ, ਮੈਂ ਸਤਿਗੁਰੂ ਨੂੰ ਪ੍ਰਾਪਤ ਕੀਤਾ ਹੈ।

**ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥**

ਸਤਿਗੁਰ ਜੀ ਨੂੰ ਮੈਂ ਆਸਾਨੀ ਨਾਲ ਹੀ ਪਾਇਆ ਹੈ, ਜਿਸ ਕਰਕੇ ਮੇਰੇ ਮਨ ਵਿਚ (ਅਨੰਦ ਦੀਆਂ) ਵਧਾਈਆਂ (ਵੱਜ) ਗੂੰਜ ਰਹੀਆਂ ਹਨ।



**ਰਾਗ ਰਤਨ ਪਰਵਾਰ ਪਰੀਆ**

---

*ਇਸ ਸਮੇਂ (੧੬੧੧ ਸੰਮਤ) ਤੋਂ ਪਹਿਲਾਂ ਸਤਿਗੁਰੂ ਜੀ ਦੇ ਮਾਤਾ ਜੀ ਚਲਾਣਾ ਕਰ ਚੁਕੇ ਸਨ, ਅਤੇ ਫਿਰ ਇਤਨੀ ਵੱਡੀ ਉਮਰ ਵਿਚ ਜਿਤਨੀ ਇਸ ਵੇਲੇ ਆਪ ਜੀ ਦੀ ਸੀ, ਕੋਈ ਵੀ ਮਹਾਂ ਪੁਰਸ਼ ਆਪਣੇ ਕਿਸੇ ਖ਼ੁਸ਼ੀ ਅਤੇ ਗ਼ਮੀ ਦੇ ਕਾਰਜ ਸਮੇਂ ਆਪਣੀ ਮਾਤਾ ਨੂੰ ਸੰਬੋਧਨ ਨਹੀਂ ਕਰਦਾ, ਜੈਸਾ ਕਿ ਮਹਾਤਮਾ ਗਾਂਧੀ ਨੇ ਵੀ ਅੰਤ ਸਮੇਂ ਗੋਲੀ ਲੱਗਣ ਸਮੇਂ "ਹੇ ਰਾਮ" ਆਖਿਆ ਸੀ, "ਹੇ ਮਾਤਾ" ਨਹੀਂ ਸੀ ਕਿਹਾ। ਇਸ ਵਾਸਤੇ ਇਥੇ 'ਮਾਏ' ਦਾ ਅਰਥ ਮਾਇਆ ਉਪਲਖਤ ਮਨ ਹੀ ਠੀਕ ਹੈ। ਕਬੀਰ ਜੀ ਨੇ ਵੀ ਆਪਣੇ ਮਨ ਨੂੰ ਮਾਈ ਕਿਹਾ ਹੈ - ਮੁਈ ਮੇਰੀ ਮਾਈ ਹਉ ਖਰਾ ਸੁਖਾਲਾ॥ ਪਹਿਰਉ ਨਹੀ ਦਗਲੀ ਲਗੈ ਨ ਪਾਲਾ॥ ੧॥ (ਆਸਾ ਕਬੀਰ ਜੀ, ਪੰਨਾ ੪੭੬)

ਅਰਥਾਤ - ਮੇਰੀ (ਮਾਈ) ਮਾਇਆ ਮਨ ਦੇ ਸੰਕਲਪ ਵਿਕਲਪ ਮਰ ਗਏ ਹਨ। ਮੈਂ ਸੌਖਾ ਹੋ ਗਿਆ ਹਾਂ, ਹੁਣ ਨਾ ਮੈਂ ਰੂੰਦਾਰ ਬੰਡੀ ਪਹਿਨਦਾ ਹਾਂ ਅਤੇ ਨਾ ਹੀ ਮੈਨੂੰ ਪਾਲਾ ਲੱਗਦਾ ਹੈ। ਅਨੰਦ ਹੀ ਅਨੰਦ ਹੈ।

**ਸਬਦ ਗਾਵਣ ਆਈਆ॥**

ਰਤਨ ਰੂਪ ਸ੍ਰੇਸ਼ਟ ਰਾਗ, ਉਨ੍ਹਾਂ ਦੀਆਂ ਰਾਗਣੀਆਂ ਅਤੇ ਪ੍ਰਵਾਰ ਸਾਰੇ ਮਿਲਕੇ (ਸਾਡੇ ਪਾਸ) ਵਧਾਈਆਂ ਦੇ ਸ਼ਬਦ ਗਾਵਣ ਆਏ ਹਨ।

**ਸਬਦੋ ਤ ਗਾਵਹੁ ਹਰੀ ਕੇਰਾ**
**ਮਨਿ ਜਿਨੀ ਵਸਾਇਆ॥**

ਹੇ ਸਿੱਖ ਸੰਗਤ! ਤੁਸੀਂ ਵੀ ਹਰੀ ਪ੍ਰਭੂ ਦੇ ਗੁਣਾਂ ਦੇ ਗੀਤਾਂ ਨੂੰ ਗਾਵੋ, ਜਿਨ੍ਹਾਂ ਇਸ ਸ਼ਬਦ ਨੂੰ ਮਨ ਵਿਚ ਵਸਾਇਆ ਹੈ।

**ਕਹੈ ਨਾਨਕੁ ਅਨੰਦੁ ਹੋਆ**
**ਸਤਿਗੁਰੂ ਮੈ ਪਾਇਆ॥ ੧ ॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਮੈਨੂੰ ਅਨੰਦ ਹੋਇਆ ਹੈ, ਮੈਂ ਸਤਿਗੁਰੂ (ਅੰਗਦ ਦੇਵ) ਜੀ ਨੂੰ ਪਾਇਆ ਹੈ॥ ੧ ॥

ਭਾਵਾਰਥ - ਜਦ ਸਿੱਖ ਸੰਗਤਾਂ ਗੁਰੂ ਜੀ ਨੂੰ ਆਪ ਜੀ ਦੇ ਪੋਤਰੇ ਦੇ ਜਨਮ ਦੀ ਖ਼ੁਸੀ ਵਿਚ ਵਧਾਈਆਂ ਦੇਣ ਆਈਆਂ ਤਾਂ ਆਪ ਜੀ ਨੇ ਫ਼ੁਰਮਾਇਆ, ਸਾਨੂੰ ਤਾਂ ਭਾਈ ਉਸ ਦਿਨ ਦੀਆਂ ਹੀ ਵਧਾਈਆਂ ਹਨ ਜਿਸ ਦਿਨ ਸਾਡਾ ਸਤਿਗੁਰੂ ਜੀ ਨਾਲ ਮਿਲਾਪ ਹੋ ਗਿਆ, ਅਤੇ ਉਨ੍ਹਾਂ ਨੇ ਸਾਨੂੰ ਆਪਣੀ ਸੇਵਾ ਵਿਚ ਲਾ ਲਿਆ ਸੀ। ਜਦ ਆਪ ਜੀ ਨੇ ਕਿਰਪਾ ਕਰਕੇ ਗਿਆਨ ਦੀ ਬਖ਼ਸ਼ਿਸ਼ ਵੀ ਕਰ ਦਿੱਤੀ ਤਾਂ ਸਾਡੇ ਮਨ ਵਿਚ ਅਨੰਦ ਦੀਆਂ ਲਹਿਰਾਂ ਦੌੜ ਉੱਠੀਆਂ, ਜਿਸ ਕਰਕੇ ਸਾਡੇ ਮਨ ਵਿਚ ਇਉਂ ਅਨੁਭਵ ਹੋਇਆ ਕਿ ਜਿਵੇਂ ਸਾਰੇ ਰਾਗ ਰਾਗਣੀਆਂ ਮਿਲਕੇ ਸਾਡੇ ਸਨਮੁਖ ਖ਼ੁਸ਼ੀ ਦੇ ਗੀਤ ਗਾ ਰਹੀਆਂ ਹਨ। ਨਾਮ ਸਿਮਰਨ ਵਾਲੀਆਂ ਸਿੱਖ ਸੰਗਤਾਂ ਨੂੰ ਚਾਹੀਦਾ ਹੈ ਕਿ ਹਰੀ ਪ੍ਰਭੂ ਦੇ ਧੰਨਵਾਦ ਦੇ ਗੀਤ ਗਾਵਣ, ਜਿਸਨੇ ਇਹ ਅਨੰਦ ਦਾ ਸਮਾਂ ਬਖ਼ਸ਼ਿਆ ਹੈ। ਅਨੰਦ

ਤਾਂ ਤਦ ਹੀ ਹੁੰਦਾ ਹੈ ਜਦ ਅਨੰਤ ਦਾਤਾ ਸਤਿਗੁਰੂ ਦਇਆਲ ਹੋ ਕੇ ਸੇਵਕ ਨੂੰ ਸਦਾ ਵਾਸਤੇ ਨਿਹਾਲ ਕਰ ਦੇਵੇ। ਯਥਾ:-

*ਵਡੈ ਭਾਗਿ ਪੂਜ ਗੁਰ ਚਰਨਾ॥*
*ਸਗਲ ਤਿਆਗਿ ਪਾਈ ਪ੍ਰਭ ਸਰਨਾ॥*
*ਗੁਰੁ ਨਾਨਕ ਜਾ ਕਉ ਭਇਆ ਦਇਆਲਾ॥*
*ਸੋ ਜਨੁ ਹੋਆ ਸਦਾ ਨਿਹਾਲਾ॥ ੪॥*

(ਆਸਾ ਮਹਲਾ ੫, ਪੰਨਾ ੩੯੫-੯੬)

## ੧. ਸਾਖੀ

# ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ॥

ਸ੍ਰੀ ਗੁਰੂ ਅਮਰਦਾਸ ਜੀ ਦਾ ਜਨਮ ੧੦ ਜੇਠ (ਵੈਸਾਖ ਸੁਦੀ ੧੪) ਸੰਮਤ ੧੫੩੬ (੫ ਮਈ ੧੪੭੯) ਨੂੰ ਪਿੰਡ ਬਾਸਰਕੇ ਜ਼ਿਲਾ ਅੰਮ੍ਰਿਤਸਰ ਵਿਚ ਸ੍ਰੀ ਤੇਜਭਾਨ ਭੱਲੇ ਖਤ੍ਰੀ ਦੇ ਘਰ ਮਾਤਾ ਸੁਲੱਖਣੀ (ਲਛਮੀ) ਜੀ ਤੋਂ ਹੋਇਆ। ਆਪ ਜੀ ਦਾ ਵਿਆਹ ਸ੍ਰੀ ਮਤੀ ਮਨਸਾ ਦੇਵੀ ਜੀ ਨਾਲ ੧੧ ਮਾਘ ਸੰਮਤ ੧੫੫੯ ਨੂੰ ਹੋਇਆ। ਆਪ ਜੀ ਦੇ ਘਰ ਦੋ ਲੜਕੀਆਂ ਬੀਬੀ ਦਾਨੀ ਜੀ ਅਤੇ ਭਾਨੀ ਜੀ ਅਤੇ ਦੋ ਲੜਕੇ ਬਾਬਾ ਮੋਹਨ ਜੀ ਤੇ ਮੋਹਰੀ ਜੀ ਹੋਏ। ਸੰਮਤ ੧੫੯੭ ਵਿਚ ਆਪ ਜੀ ਖਡੂਰ ਸਾਹਿਬ ਪਹੁੰਚ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਨਿਸ਼ਕਾਮ ਸੇਵਾ ਵਿਚ ਲੱਗ ਗਏ। ਆਪ ਜੀ ਦੀ ਇਸ ਨਿਸ਼ਕਾਮ ਤੇ ਕਠਨ ਸੇਵਾ ਤੇ ਪ੍ਰਸੰਨ ਹੋ ਕੇ, ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ੩ ਵੈਸਾਖ ਸੰਮਤ ੧੬੦੯ ਨੂੰ ਆਪ ਜੀ ਨੂੰ ਗੁਰ ਗੱਦੀ ਦੀ ਬਖ਼ਸ਼ਿਸ਼ ਕੀਤੀ।

ਗੁਰੂ ਸਾਹਿਬ ਜੀ ਦੀ ਸੇਵਾ ਵਿਚ ਖਡੂਰ ਸਾਹਿਬ ਹਾਜ਼ਰ ਹੋਣ ਤੋਂ

ਪਹਿਲਾਂ ਆਪ ਜੀ ਆਪਣੇ ਪਿੰਡ ਬਾਸਰਕੇ ਕਰਿਆਨੇ ਦੀ ਦੁਕਾਨ ਕਰਦੇ ਸਨ। ਇਸ ਕਮਾਈ ਨੂੰ ਸਫਲਾ ਕਰਨ ਵਾਸਤੇ ਆਪ ਜੀ ਸਾਲ ਦੇ ਸਾਲ ਗੰਗਾ ਇਸ਼ਨਾਨ ਕਰਨ ਵਾਸਤੇ ਜਾਂਦੇ ਹੁੰਦੇ ਸਨ। ਜਿਸ ਕਰਕੇ ਆਪ ਜੀ ਗੰਗਾ ਭਗਤ ਪ੍ਰਸਿੱਧ ਸਨ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤ੍ਰੀ ਬੀਬੀ ਅਮਰੋ ਜੀ ਆਪ ਜੀ ਦੇ ਭਤੀਜੇ ਨਾਲ ਪਿੰਡ ਬਾਸਰਕੇ ਵਿਆਹੀ ਹੋਈ ਸੀ। ਬੀਬੀ ਜੀ ਅੰਮ੍ਰਿਤ ਵੇਲੇ ਦੁੱਧ ਰਿੜਕਣ ਸਮੇਂ ਰੋਜ਼ ਹੀ ਜਪੁਜੀ ਸਾਹਿਬ ਦਾ ਪਾਠ ਕਰਦੇ ਹੁੰਦੇ ਸਨ। ਮਧਾਣੀ ਦੀ ਘੱਮ ਘੱਮ ਦੀ ਘੁੰਮਕਾਰ ਨਾਲ ਬਾਣੀ ਦਾ ਪਾਠ ਬੀਬੀ ਜੀ ਬੜੀ ਮਗਨਤਾ ਨਾਲ ਕਰਦੇ ਸਨ। ਜਿਸ ਨਾਲ ਸੁਣਨ ਵਾਲੇ ਦਾ ਹਿਰਦਾ ਦ੍ਰਵ ਜਾਂਦਾ ਸੀ।



ਇਕ ਦਿਨ, ਦੋ ਦਿਨ ਤੇ ਫੇਰ ਹੋਰ ਕੁਛ ਦਿਨ ਜਦ ਇਹ ਮਧੁਰ ਧੁਨੀ ਸ੍ਰੀ ਅਮਰਦਾਸ ਜੀ ਨੇ ਕੰਨ ਲਾਕੇ ਸੁਣੀ ਤਾਂ ਆਪ ਜੀ ਨੇ ਬੀਬੀ ਜੀ ਨੂੰ ਪੁੱਛਿਆ,ਬੇਟਾ! ਇਹ ਬਾਣੀ ਜੋ ਤੂੰ ਪੜ੍ਹਦੀ ਹੈਂ, ਇਹ ਕਿਸਦੀ ਹੈ? ਇਹ ਕੋਈ ਨਵੀਂ ਬਾਣੀ ਹੈ, ਜਿਹੜੀ ਅਸਾਂ ਪਹਿਲਾਂ ਕਿਸੇ ਕਥਾ ਵਾਰਤਾ ਵਿਚ ਨਹੀਂ ਸੁਣੀ । ਬੀਬੀ ਜੀ ਨੇ ਮਧਾਣੀ ਖਲ੍ਹਿਆਰ ਕੇ ਬੜੀ ਨਿੰਮਰਤਾ ਨਾਲ ਦਸਿਆ - ਪਿਤਾ ਜੀ ! ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚੀ ਹੋਈ ਹੈ ਅਤੇ ਮੈਂ ਆਪਣੇ ਪਿਤਾ ਗੁਰੂ ਜੀ ਪਾਸੋਂ ਪੜ੍ਹੀ ਤੇ ਸਿੱਖੀ ਹੈ।

ਬੀਬੀ ਜੀ ਪਾਸੋਂ ਇਹ ਗੱਲ ਸੁਣਕੇ ਆਪ ਜੀ ਨੇ ਕਿਹਾ, ਪੁੱਤ੍ਰੀ! ਸਾਨੂੰ ਵੀ ਤੂੰ ਆਪਣੇ ਪਿਤਾ ਗੁਰੂ ਜੀ ਪਾਸ ਖਡੂਰ ਸਾਹਿਬ ਲੈ ਚਲ। ਉਨ੍ਹਾਂ ਤੋਂ ਅਸੀਂ ਵੀ ਇਸ ਬਾਣੀ ਦੀ ਦਾਤ ਮੰਗਾਂਗੇ, ਜੇ ਮੇਹਰ ਹੋ ਗਈ ਤਾਂ ਜਨਮ ਮਰਨ ਸੌਰ ਜਾਏਗਾ।

ਆਪ ਜੀ ਦੀ ਇੱਛਾ ਅਨੁਸਾਰ ਬੀਬੀ ਜੀ ਤਿਆਰ ਹੋ ਕੇ ਆਪ

ਜੀ ਨੂੰ ਖਡੂਰ ਸਾਹਿਬ ਪਿਤਾ ਗੁਰੂ ਅੰਗਦ ਦੇਵ ਜੀ ਪਾਸ ਲੈ ਗਏ। ਬੀਬੀ ਜੀ ਨੇ ਗੁਰੂ ਪਿਤਾ ਨੂੰ ਕਿਹਾ ਪਿਤਾ ਜੀ ! ਭਾਵੇਂ ਮੈਂ ਆਪ ਜੀ ਦੀ ਆਗਿਆ ਤੋਂ ਬਿਨਾਂ ਹੀ ਆਈ ਹਾਂ, ਪਰ ਇਸ ਦਾ ਕਾਰਨ ਮੇਰੇ ਸਹੁਰਾ ਜੀ ਹਨ, ਸੋ ਆਪ ਜੀ ਇਨ੍ਹਾਂ ਦੀ ਇੱਛਾ ਪੂਰੀ ਕਰੋ।

ਬੀਬੀ ਦੀ ਗੱਲ ਸੁਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ, ਪੁੱਤ੍ਰੀ! ਅਜੇ ਉਹ ਸਮਾਂ ਨਹੀਂ ਆਇਆ ਜਦ ਇਨ੍ਹਾਂ ਦੀ ਮਨੋਕਾਮਨਾ ਪੂਰੀ ਹੋਵੇ, ਸਮਾਂ ਆਏਗਾ ਤਾਂ ਸਭ ਕੁਛ ਠੀਕ ਹੋ ਜਾਏਗਾ ਤੂੰ ਚਿੰਤਾ ਨਾ ਕਰ। ਇਸ ਗੱਲ ਬਾਤ ਦੇ ਕੁਛ ਦਿਨ ਪਿਛੋਂ ਬੀਬੀ ਤਾਂ ਵਾਪਸ ਆਪਣੇ ਘਰ ਬਾਸਰਕੇ ਆ ਗਈ, ਅਤੇ ਸ੍ਰੀ ਅਮਰਦਾਸ ਜੀ ਆਉਣ ਵਾਲੇ ਸਮੇਂ ਦੀ ਉਡੀਕ ਵਿਚ ਉਥੇ ਠਹਿਰ ਗਏ। ਇਹ ਵਾਰਤਾ ਸੰਮਤ ੧੫੯੭ ਦੀ ਹੈ।



ਖਡੂਰ ਸਾਹਿਬ ਟਿਕ ਕੇ ਪਹਿਲਾਂ ਸ੍ਰੀ ਅਮਰਦਾਸ ਜੀ ਨੇ ਸਤਿਗੁਰੂ ਜੀ ਦੇ ਲੰਗਰ ਦੀ ਸੇਵਾ ਆਰੰਭ ਕਰ ਦਿੱਤੀ ਅਤੇ ਫਿਰ ਆਪ ਜੀ ਨੇ ਇਸ਼ਨਾਨ ਕਰਾਉਣ ਅਤੇ ਪ੍ਰਸ਼ਾਦ ਛਕਾਉਣ ਦੀ ਸੇਵਾ ਵੀ ਸੰਭਾਲ ਲਈ। ਹਰ ਰੋਜ਼ ਅੰਮ੍ਰਿਤ ਵੇਲੇ ਸਵਾ ਪਹਿਰ ਰਾਤ ਦੇ ਤੜਕੇ, ਉਠਕੇ ਪਾਣੀ ਦੀ ਗਾਗਰ ਲਿਆਕੇ ਆਪ ਜੀ ਨੂੰ ਇਸ਼ਨਾਨ ਕਰਾਉਣਾ, ਬਸਤਰ ਸਾਫ਼ ਕਰਨੇ ਅਤੇ ਨਵੇਂ ਸਾਫ਼ ਬਸਤਰ ਪਹਿਨਾਉਣੇ ਉਪਰੰਤ ਲੰਗਰ ਵਾਸਤੇ ਜਲ ਭਰਣਾ ਤੇ ਹੋਰ ਸੇਵਾ ਕਰਨੀ।

ਇਸ ਤਰ੍ਹਾਂ ਜਦ ਸੇਵਾ ਵਿਚ ਲੀਨ ਹੋ ਕੇ ਕੁਛ ਸਾਲ ਬੀਤ ਗਏ ਤਾਂ ਇਕ ਦਿਨ ਅੰਮ੍ਰਿਤ ਵੇਲੇ ਰਾਤ ਦੇ ਹਨ੍ਹੇਰੇ ਵਿਚ ਆਪ ਜੀ ਜਲ ਦੀ ਗਾਗਰ ਲਈ ਆਉਂਦੇ ਜੁਲਾਹੇ ਦੀ ਖੱਡੀ ਦੇ ਕਿੱਲੇ ਨਾਲ ਠੇਡਾ ਖਾ ਕੇ ਡਿੱਗ ਪਏ। ਖੜਾਕ ਸੁਣ ਕੇ ਜੁਲਾਹੇ ਨੇ ਪੁੱਛਿਆ ਕੌਣ ਹੈ? ਜੁਲਾਹੀ ਨੇ ਕਿਹਾਂ, ਐਸ ਵੇਲੇ ਹੋਰ ਕੌਣ ਹੋ ਸਕਦਾ ਹੈ, ਹੋਵੇਗਾ ਅਮਰੂ

ਨਿਥਾਵਾਂ। ਜਿਸਦਾ ਨਾ ਕੋਈ ਘਰ ਹੈ ਨਾ ਘਾਟ ਹੈ, ਕੁੜਮਾਂ ਦੇ ਭਾਂਡੇ ਮਾਂਜ ਕੇ ਰੋਟੀ ਖਾ ਛੱਡਦਾ ਹੈ। ਜੁਲਾਹੀ ਦੀ ਇਹ ਗੱਲ ਸੁਣ ਕੇ ਸ੍ਰੀ ਅਮਰਦਾਸ ਜੀ ਸੁਭਾਵਕ ਹੀ ਬੋਲੇ 'ਝਲੀਏ ਮੈਂ ਨਿਥਾਵਾਂ ਨਹੀਂ ਹਾਂ, ਮੈਂ ਗੁਰੂ ਵਾਲਾ ਹਾਂ, ਜੋ ਸਭ ਦੀ ਥਾਂ ਹਨ।' ਆਪ ਜੀ ਦੇ ਇਸ ਸੁਭਾਵਕ ਬਚਨ ਨਾਲ ਜੁਲਾਹੀ ਕਮਲਿਆਂ ਵਾਂਗ ਝੱਲ ਵਲੱਲੀਆਂ ਗੱਲਾਂ ਕਰਨ ਲੱਗ ਪਈ।

ਸ੍ਰੀ ਅਮਰਦਾਸ ਜੀ ਨੇ ਪਾਣੀ ਦੀ ਗਾਗਰ ਨਹੀਂ ਡਿੱਗਣ ਦਿੱਤੀ ਸੀ ਅਤੇ ਨਿੱਤ ਵਾਂਗੂੰ ਆਣ ਕੇ ਗੁਰੂ ਜੀ ਨੂੰ ਇਸ਼ਨਾਨ ਕਰਾ ਦਿੱਤਾ। ਇਸ਼ਨਾਨ ਉਪ੍ਰੰਤ ਗੁਰੂ ਜੀ ਸਿਮਰਨ ਤੋਂ ਉਠ ਕੇ ਦੀਵਾਨ ਵਿਚ ਜਾ ਬਿਰਾਜਮਾਨ ਹੋਏ। ਦੀਵਾਨ ਦੀ ਸਮਾਪਤੀ ਉਪ੍ਰੰਤ ਆਪ ਜੀ ਨੇ ਸ੍ਰੀ ਅਮਰਦਾਸ ਜੀ ਨੂੰ ਪੁੱਛਿਆ, ਪੁਰਖਾ! ਅਜ ਅੰਮ੍ਰਿਤ ਵੇਲੇ ਕੀ ਵਾਰਤਾ ਹੋਈ ਹੈ? ਆਪ ਜੀ ਨੇ ਸਤਿਕਾਰ ਨਾਲ ਉਤਰ ਦਿੱਤਾ – "ਆਪ ਅੰਤਰਯਾਮੀ ਸਭ ਕੁਛ ਜਾਣਦੇ ਹੋ ਮੈਂ ਕੀ ਦੱਸ ਸਕਦਾ ਹਾਂ, ਉਹੀ ਹੋਈ ਹੈ ਜੋ ਆਪ ਜੀ ਨੇ ਕਰਾਈ ਹੈ।"

ਇਹ ਉਤਰ ਸੁਣਕੇ ਗੁਰੂ ਜੀ ਨੇ ਜੁਲਾਹੇ ਅਤੇ ਜੁਲਾਹੀ ਨੂੰ ਜਦ ਸੱਦ ਕੇ ਪੁੱਛਿਆ ਤਾਂ ਜੁਲਾਹੇ ਨੇ ਹੱਥ ਜੋੜ ਕੇ ਉਹ ਸਾਰੀ ਵਾਰਤਾ ਜਿਵੇਂ ਸ੍ਰੀ ਅਮਰਦਾਸ ਜੀ ਦੇ ਡਿੱਗਣੇ ਦੀ, ਜੁਲਾਹੀ ਦੇ ਕੁਬਚਨ ਅਤੇ ਸ੍ਰੀ ਅਮਰਦਾਸ ਜੀ ਦੇ ਸੁਭਾਵਕ ਵਾਕ ਦੀ ਹੋਈ ਸੀ ਸੁਣਾਈ ਅਤੇ ਫਿਰ ਬੇਨਤੀ ਕੀਤੀ ਕਿ ਮੇਰੀ ਇਸਤ੍ਰੀ ਉਸ ਸਮੇਂ ਤੋਂ ਹੀ ਜਦ ਤੋਂ ਇਨ੍ਹਾਂ ਨੇ ਉਸ ਨੂੰ ਝੱਲੀਏ ਤੇ ਕਮਲੀਏ ਆਖਿਆ ਹੈ, ਝੱਲੀ ਹੋਈ ਹੋਈ ਹੈ। ਆਪ ਕਿਰਪਾ ਕਰਕੇ ਇਸ ਦੀ ਭੁੱਲ ਬਖ਼ਸ਼ ਦਿਹੁ, ਜਿਸ ਨਾਲ ਇਸ ਦੀ ਹੋਸ਼ ਠੀਕ ਹੋ ਜਾਵੇ ਤੇ ਉਹ ਆਪਣਾ ਬਾਲ ਬੱਚਾ ਤੇ ਕੰਮ ਧੰਦਾ ਸੰਭਾਲ ਲਵੇ।

ਜੁਲਾਹੇ ਦੀ ਦੀਨ ਦਸ਼ਾ ਵੇਖਕੇ ਸਤਿਗੁਰੂ ਜੀ ਨੇ ਆਪਣੀ ਕਿਰਪਾ

ਦ੍ਰਿਸ਼ਟੀ ਭਰੇ ਬਚਨਾਂ ਨਾਲ ਜੁਲਾਹੀ ਵੱਲ ਵੇਖ ਕੇ ਆਖਿਆ - "ਜਾਓ ਆਪਣਾ ਘਰ ਸੰਭਾਲੋ, ਤੂੰ ਠੀਕ ਹੋ ਗਈ ਹੈਂ।" ਆਪ ਜੀ ਦੇ ਇਨ੍ਹਾਂ ਬਚਨਾਂ ਨਾਲ ਜੁਲਾਹੀ ਦੇ ਹੋਸ਼ ਟਿਕਾਣੇ ਆ ਗਏ ਅਤੇ ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਮਾਫ਼ੀ ਮੰਗਦੀ ਹੋਈ ਆਪਣੇ ਪਤੀ ਜੁਲਾਹੇ ਨਾਲ ਘਰ ਨੂੰ ਚਲੀ ਗਈ।

ਉਪ੍ਰੰਤ ਸਤਿਗੁਰੂ ਜੀ ਨੇ ਸ੍ਰੀ ਅਮਰਦਾਸ ਜੀ ਨੂੰ ਆਪਣੀ ਛਾਤੀ ਨਾਲ ਲਾ ਕੇ ਆਖਿਆ, ਅਮਰਦਾਸ ਨਿਥਾਵਿਆਂ ਦੀ ਥਾਂ, ਨਿਆਸਰਿਆਂ ਦਾ ਆਸਰਾ ਤੇ ਨਿਓਟਿਆਂ ਦੀ ਓਟ ਹੈ। ਇਸ ਤਰ੍ਹਾਂ ਗੁਰੂ ਜੀ ਨੇ ਵਰ ਦੇ ਕੇ ਆਪ ਜੀ ਨੂੰ ਆਤਮ ਪ੍ਰਕਾਸ਼ ਦਾ ਭੰਡਾਰ ਬਖ਼ਸ਼ ਕੇ ਅਨੰਦ ਕਰ ਦਿੱਤਾ। ਇਸ ਸਮੇਂ ਨੂੰ ਯਾਦ ਕਰਕੇ ਹੀ ਆਪ ਜੀ ਕਹਿੰਦੇ ਹਨ:-

***ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥***



ਤਥਾ -

ਗੁਰੂ ਨਾਨਕ ਸਾਹਿਬ ਜੀ ਦਾ ਵਾਕ -

***ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ॥***
***ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ॥ ੧॥***

(ਪੰਨਾ ੭੬੪)

## ਦੂਜੀ ਪਉੜੀ

# ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥

ਹੇ ਮੇਰੇ ਮਨ! ਤੂੰ ਸਦਾ ਹਰੀ ਪ੍ਰਭੂ ਦੇ ਨਾਲ ਰਹੁ, ਅਰਥਾਤ ਸਦਾ ਹਰੀ ਨੂੰ ਆਪਣੇ ਅੰਗ ਸੰਗ ਜਾਣ ਅਤੇ ਮਨ ਵਿਚ ਉਸ ਦਾ ਸਿਮਰਨ ਕਰਦਾ ਰਹੋ।

**ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥**

ਹੇ ਮੇਰੇ ਮਨ! ਤੂੰ ਸਦਾ ਹਰੀ ਦੇ ਨਾਲ (ਉਸਦੀ ਯਾਦ ਵਿਚ) ਰਹੋ ਜੋ ਸਾਰੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ।

**ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥**

ਉਹ ਤੇਰਾ ਪੱਖ ਕਰਕੇ ਤੇਰੇ ਸਾਰੇ ਕੰਮ ਸਵਾਰਨ ਵਾਲਾ ਹੋ ਕੇ ਹਰ ਥਾਂ ਤੇਰੀ ਸਹਾਇਤਾ ਕਰੇਗਾ।

**ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ॥**



ਉਹ ਮਾਲਕ ਸਾਰੀਆਂ ਗੱਲਾਂ ਕਰਨ ਨੂੰ ਸਮਰੱਥ ਹੈ, ਉਸ ਨੂੰ ਮਨ ਤੋਂ ਕਿਉਂ ਵਿਸਾਰਦਾ ਹੈਂ? ਉਸ ਨੂੰ ਸਦਾ ਯਾਦ ਰੱਖ।

**ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ॥ ੨॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਹੇ ਮੇਰੇ ਮਨ! ਤੂੰ ਸਦਾ ਹੀ ਹਰੀ ਦੇ ਨਾਲ ਰਹੋ, ਅਰਥਾਤ ਉਸ ਦੀ ਯਾਦ ਨੂੰ ਸਦਾਂ ਹੀ ਹਿਰਦੇ ਵਿਚ ਵਸਾਈ ਰੱਖ।

ਭਾਵਾਰਥ - ਮਹਾਂ ਪੁਰਸ਼ ਪ੍ਰਾਣੀ ਮਾਤ੍ਰ ਨੂੰ ਉਪਦੇਸ਼ ਆਪਣੇ ਮਨ ਨੂੰ ਸੰਬੋਧਨ ਕਰਕੇ ਹੀ ਦੇਂਦੇ ਹਨ, ਯਥਾ - (ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ) ਅਰਥਾਤ ਪਹਿਲੇ ਆਪਣੇ ਮਨ ਨੂੰ ਸਮਝਾ ਕੇ ਪਿਛੋਂ ਦੂਸਰਿਆਂ ਨੂੰ ਸਮਝਾਉਣਾ ਹੀ ਯਥਾਰਥ ਤੇ ਸਫਲਾ ਹੁੰਦਾ ਹੈ।

ਇਸ ਕਰਕੇ ਸਤਿਗੁਰੂ ਅਮਰਦਾਸ ਜੀ ਨੇ ਇਸ ਪਉੜੀ ਵਿਚ ਆਪਣੇ ਮਨ ਨੂੰ ਹੀ ਸੰਬੋਧਨ ਕਰਕੇ ਆਖਿਆ ਹੈ ਕਿ ਹੇ ਮਨਾ! ਤੂੰ ਸਦਾ ਹੀ ਪ੍ਰਮਾਤਮਾ ਦਾ ਸਿਮਰਨ ਕਰਿਆ ਕਰ, ਪ੍ਰਮਾਤਮਾ ਹੀ ਤੇਰੇ ਸਾਰੇ ਦੁੱਖਾਂ ਤੇ ਕਸ਼ਟਾਂ ਦਾ ਨਿਵਾਰਨ ਕਰ ਸਕਦਾ ਹੈ। ਜੇ ਤੂੰ ਉਸਨੂੰ ਮਨ ਵਿਚ ਵਸਾਈ ਰਖੇਂਗਾ ਤਾਂ ਉਹ ਹਰ ਕਾਰਜ ਵਿਚ ਤੇਰਾ ਸਹਾਈ ਹੋ ਕੇ ਤੇਰੇ ਯਤਨਾਂ ਨੂੰ ਸਫਲਾ ਕਰ ਦੇਵੇਗਾ। ਐਸਾ ਸੁਆਮੀ ਜੋ ਸਰਬ ਕਾਰਜਾਂ ਦੇ ਸਫਲਾ ਕਰਨ ਵਿਚ ਸਮਰਥ ਹੈ ਉਸਨੂੰ ਕਦੀ ਵੀ ਮਨ ਤੋਂ ਵਿਸਰਨਾ ਨਹੀਂ ਚਾਹੀਦਾ, ਇਸ ਵਾਸਤੇ ਹੇ ਮੇਰੇ ਮਨ! ਤੂੰ ਸਦਾ ਹੀ ਹਰੀ ਪ੍ਰਭੂ ਨੂੰ ਆਪਣਾ ਸੰਗੀ ਸਾਥੀ ਤੇ ਸਦਾ ਸਹਾਈ ਜਾਣ।

## ੨. ਸਾਖੀ



## ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥

ਇਕ ਸਮੇਂ ਕਾਂਸ਼ੀ ਦੇ ਈਰਖਾ ਵਾਦੀ ਪੰਡਤਾਂ ਨੇ ਕਬੀਰ ਜੀ ਦੀ ਬਦਨਾਮੀ ਕਰਨ ਵਾਸਤੇ, ਆਪਣੇ ਆਪ ਹੀ ਦੂਰ ਦੂਰ ਤਕ ਸੰਤਾਂ, ਭਗਤਾਂ ਬ੍ਰਾਹਮਣਾਂ ਵਿੱਚ ਨਿਉਤਾ ਦੇ ਦਿੱਤਾ ਕਿ ਫਲਾਣੇ ਥਿਤ ਵਾਰ ਨੂੰ ਕਬੀਰ ਸਾਹਿਬ ਜੀ ਬੜਾ ਵੱਡਾ ਭੰਡਾਰਾ ਕਰ ਰਹੇ ਹਨ, ਤੁਸਾਂ ਉਸ ਦਿਨ ਉਥੇ ਹੀ ਭੋਜਨ ਪਾਉਣਾ।

ਸਾਧੂ ਸੰਤ ਬ੍ਰਾਹਮਣ ਆਦਿ ਤਾਂ ਹਰ ਸਮੇਂ ਹੀ ਇਸ ਉਡੀਕ ਵਿਚ ਰਹਿੰਦੇ ਹਨ ਕਿ ਕੋਈ ਮਹਾਂ ਪੁਰਸ਼ ਜਾਂ ਧਨੀ ਭੰਡਾਰਾ ਕਰੇ ਤੇ ਉਨ੍ਹਾਂ ਨੂੰ ਚੰਗਾ ਚੋਖਾ ਛਕਣ ਦਾ ਅਵਸਰ ਮਿਲੇ। ਕਬੀਰ ਜੀ ਦੇ ਘਰ ਭੰਡਾਰੇ ਦਾ ਨਾਮ ਸੁਣਕੇ ਸਾਰੇ ਬੜੇ ਪ੍ਰਸੰਨ ਹੋਏ ਅਤੇ ਨੀਯਤ ਕੀਤੇ ਹੋਏ ਦਿਨ

ਉਤੇ ਦੂਰ ਦੂਰ ਤੋਂ ਟੋਲੀਆਂ ਬੰਨ੍ਹ ਕੇ ਆਉਣੇ ਆਰੰਭ ਹੋ ਗਏ। ਉਨ੍ਹਾਂ ਨੂੰ ਜਿਹੜਾ ਕੋਈ ਪੁੱਛੇ ਮਹਾਤਮਾ ਜੀ ! ਕਿਧਰ ਜਾ ਰਹੇ ਹੋ? ਤਾਂ ਉਤਰ ਮਿਲੇ, ਅੱਜ ਭਗਤ ਕਬੀਰ ਜੀ ਦੇ ਘਰ ਭੰਡਾਰਾ ਛਕਣ ਜਾ ਰਹੇ ਹਾਂ।

ਿ ੱਲ ਦਾ ਜਦ ਕਬੀਰ ਜੀ ਨੂੰ ਪਤਾ ਲੱਗਾ ਕਿ ਸੰਤ ਮੰਡਲੀਆਂ, ਉਨ੍ਹਾਂ ਦੇ ਘਰ ਭੰਡਾਰਾ ਛਕਣ ਆ ਰਹੀਆਂ ਹਨ, ਤਾਂ ਉਹ ਬੜਾ ਘਬਰਾਏ ਕਿ ਉਨ੍ਹਾਂ ਨੇ ਤਾਂ ਕੋਈ ਭੰਡਾਰਾ ਨਹੀਂ ਕੀਤਾ ਅਤੇ ਨਾ ਹੀ ਕਿਸੇ ਨੂੰ ਨਿਉਤਾ ਭੇਜਿਆ ਹੈ, ਇਹ ਕਿਸੇ ਈਰਖਾ ਵਾਦੀ ਪ੍ਰੇਮੀ ਦਾ ਕੰਮ ਹੈ। ਹੁਣ ਜੇ ਘਰ ਬੈਠੇ ਰਹੇ ਤਾਂ ਆਏ ਮਹਾਂ ਪੁਰਸ਼ਾਂ ਨੂੰ ਛਕਾਵਾਂਗੇ ਕੀ ਅਤੇ ਆਖਾਂਗੇ ਕੀ? ਇਸ ਤਰ੍ਹਾਂ ਆਪਣੀ ਬਦਨਾਮੀ ਤੋਂ ਡਰਦੇ ਕਬੀਰ ਭਗਤ ਜੀ ਸ਼ਹਿਰ ਤੋਂ ਬਾਹਰ ਜੰਗਲ ਵਿੱਚ ਜਾ ਲੁਕੇ ਕਿ ਸੰਤ ਮਹਾਤਮਾ ਆਪੇ ਘਰ ਸੁੰਞਾ ਵੇਖ ਕੇ ਮੁੜ ਜਾਣਗੇ।



ਇਹ ਵੀਚਾਰ ਕਰਕੇ ਜਦ ਕਬੀਰ ਜੀ ਸ਼ਹਿਰੋਂ ਬਾਹਰ ਜਾਕੇ ਲੁਕ ਬੈਠੇ ਤਾਂ ਭਗਤ ਵਛਲ ਪ੍ਰਮਾਤਮਾ ਨੇ ਸੋਚਿਆ, ਕਿ ਹੁਣ ਜੇ ਆਏ ਸਾਧੂ ਸੰਤਾਂ ਨੂੰ ਭੋਜਨ ਨਾ ਮਿਲਿਆ ਤਾਂ ਉਹ ਕਬੀਰ ਜੀ ਦੀ ਬਹੁਤ ਨਿੰਦਾ ਕਰਨਗੇ, ਕਿ ਇਸਨੇ ਭਗਤ ਹੋ ਕੇ ਸਾਡੇ ਨਾਲ ਮਸ਼ਕਰੀ ਕੀਤੀ ਹੈ, ਇਸ ਵਾਸਤੇ ਪ੍ਰਮਾਤਮਾ ਨੇ ਆਪ ਕਬੀਰ ਜ਼ੀ ਦਾ ਰੂਪ ਧਾਰਨ ਕਰਕੇ ਬਹੁਤ ਸਾਰੇ ਹਲਵਾਈ ਲਾ ਕੇ ਲੱਡੂ ਪੇੜੇ, ਖੀਰ, ਪੂੜੇ ਆਦਿਕ ਛੱਤੀ ਪ੍ਰਕਾਰ ਦੇ ਉੱਤਮ ਭੋਜਨ ਤਿਆਰ ਕਰਵਾ ਕੇ ਕੋਠੇ ਭਰ ਦਿੱਤੇ।

ਹਜ਼ਾਰਾਂ ਦੀ ਸੰਖਿਆ ਵਿਚ ਆਏ ਹੋਏ ਸੰਤ ਮਹਾਤਮਾ ਨੂੰ ਸਵੇਰ ਤੋਂ ਸੰਧਿਆ ਤਕ ਬੇਅੰਤ ਭੰਡਾਰਾ ਵਰਤਦਾ ਰਿਹਾ ਜਿਸ ਕਰਕੇ ਤ੍ਰਿਪਤ ਹੋ ਕੇ ਘਰਾਂ ਨੂੰ ਵਾਪਸ ਤੁਰੇ ਜਾਂਦੇ, ਸਾਰੇ ਧੰਨ ਕਬੀਰ, ਧੰਨ ਕਬੀਰ ਕਰਦੇ ਭੰਡਾਰੇ ਦੀ ਉਸਤਤੀ ਕਰਦੇ ਜਾ ਰਹੇ ਸਨ।

ਕਬੀਰ ਜੀ ਨੇ ਜਦ ਧੰਨ ਕਬੀਰ ਧੰਨ ਕਬੀਰ ਅਤੇ ਭੰਡਾਰੇ ਦੀ

ਉਸਤਤੀ ਦੇ ਸ਼ਬਦ ਰਾਹ ਜਾਂਦੇ ਲੋਕਾਂ ਪਾਸੋਂ ਸੁਣੇ ਤਾਂ ਆਪ ਜੀ ਪ੍ਰਮਾਤਮਾ ਦੇ ਗੁਣਾਨਵਾਦ ਕਰਦੇ ਹੋਏ ਸੰਧਿਆ ਸਮੇਂ ਘਰ ਆ ਗਏ।

ਘਰ ਆਣਕੇ ਜਦ ਭੰਡਾਰੇ ਦੀ ਸਮੱਗਰੀ ਵੇਖੀ ਤਾਂ ਆਪ ਜੀ ਦੇ ਮੂੰਹ ਤੋਂ ਅਵੱਸ਼ ਹੀ ਇਹ ਸ਼ਬਦ ਨਿਕਲੇ -

***ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥***
***ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥ ੬੨॥***

(ਸਲੋਕ)

ਇਸ ਪਰ ਸ੍ਰੀ ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ -

***ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ॥***
***ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ॥***

(ਸੂਹੀ ਮਹਲਾ ੩, ਪੰਨਾ ੭੬੮)



ਤਥਾ - ***ਸੇ ਪਰਵਾਣੁ ਜਿਨੀ ਹਰਿ ਸਿਉ ਚਿਤੁ ਲਾਇਆ॥***
***ਭਗਤਾ ਕਾ ਅੰਗੀਕਾਰੁ ਕਰਦਾ ਆਇਆ॥***

(ਭੈਰਉ ਮਹਲਾ ੩, ਪੰਨਾ ੧੧੫੫)

## ਤੀਜੀ ਪਉੜੀ

## ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ॥

ਹੇ ਸੱਚੇ ਪਾਤਸ਼ਾਹ ! ਤੇਰੇ ਘਰ ਵਿਚ ਕੀ ਨਹੀਂ ਹੈ? ਅਰਥਾਤ ਸਭ ਕੁਛ ਹੈ।

## ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ॥

ਤੇਰੇ ਘਰ ਵਿਚ ਹੈ ਤਾਂ ਸਭ ਕੁਛ, ਪਰ (ਉਸ ਵਿਚੋਂ) ਜਿਸਨੂੰ ਤੂੰ

ਕੁਛ ਦੇਵੇਂ ਉਹੀ ਪ੍ਰਾਪਤ ਕਰਦਾ ਹੈ।

**ਸਦਾ ਸਿਫਤਿ ਸਲਾਹ ਤੇਰੀ**
**ਨਾਮੁ ਮਨਿ ਵਸਾਵਏ॥**

ਸਦਾ ਹੀ ਤੇਰੀ ਸਿਫਤਿ ਸਲਾਹ ਕਰਨੀ, ਤੇਰੇ ਨਾਮ ਨੂੰ ਮਨ ਵਿਚ ਵਸਾਉਂਦਾ ਹੈ।

**ਨਾਮੁ ਜਿਨ ਕੈ ਮਨਿ ਵਸਿਆ**
**ਵਾਜੇ ਸਬਦ ਘਨੇਰੇ॥**

ਜਿਨ੍ਹਾਂ ਦੇ ਮਨ ਵਿਚ ਤੇਰਾ ਨਾਮ ਵਸਿਆ ਹੈ, ਉਨ੍ਹਾਂ ਦੇ ਅੰਦਰ ਖ਼ੁਸ਼ੀਆਂ ਦੇ ਬਹੁਤ ਵਾਜੇ ਵੱਜਦੇ ਹਨ।

**ਕਹੈ ਨਾਨਕੁ ਸਚੇ ਸਾਹਿਬ**

**ਕਿਆ ਨਾਹੀ ਘਰਿ ਤੇਰੈ॥ ੩॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਹੇ ਸੱਚੇ ਪਾਤਸ਼ਾਹ! ਤੇਰੇ ਘਰ ਵਿਚ ਕੀ ਨਹੀਂ ਹੈ? ਅਰਥਾਤ ਸਭ ਪਦਾਰਥ ਹਨ॥ ੩॥

ਭਾਵਾਰਥ - ਪ੍ਰਮਾਤਮਾ ਸਭ ਪਦਾਰਥਾਂ ਤੇ ਖ਼ਜ਼ਾਨਿਆਂ ਦਾ ਮਾਲਕ ਹੈ,'ਪਰ ਇਨ੍ਹਾਂ ਖ਼ਜ਼ਾਨਿਆਂ ਵਿਚੋਂ ਜੀਵ ਮਾਤ੍ਰ ਦੇ ਆਪਣੇ ਕਰਮਾਂ ਅਨੁਸਾਰ ਉਸਨੂੰ ਉਹੀ ਪਦਾਰਥ ਮਿਲਦਾ ਹੈ, ਜਿਹੜਾ ਪ੍ਰਮਾਤਮਾ ਆਪ ਕਿਰਪਾਲੂ ਹੋ ਕੇ ਦੇਂਦਾ ਹੈ।

ਯਥਾ - ***ਜਿਸੁ ਨਾਮੁ ਰਿਦੈ ਸੋ ਵੇਪਰਵਾਹਾ॥***
***ਜਿਸੁ ਨਾਮੁ ਰਿਦੈ ਤਿਸੁ ਸਦ ਹੀ ਲਾਹਾ॥***

(ਭੈਰਉ ਮਹਲਾ ੫, ਪੰਨਾ ੧੧੫੬)

ਪੁਰਸ਼ ਨੂੰ ਸਦਾ ਹੀ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਸੱਚੇ ਪਾਤਸ਼ਾਹ! ਤੇਰੇ ਖ਼ਜ਼ਾਨੇ ਸਭ ਪਦਾਰਥਾਂ ਨਾਲ ਭਰਪੂਰ ਹਨ। ਇਨ੍ਹਾਂ ਵਿਚੋਂ ਦਾਸ ਨੂੰ ਵੀ ਬਖ਼ਸ਼ਿਸ਼ ਕਰਦੇ ਰਹੋ।

## ੩. ਸਾਖੀ

# ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ॥

ਯਥਾ - ***ਕਹੁ ਨਾਨਕ ਜਿਨਿ ਠਾਕੁਰੁ ਪਾਇਆ॥***
***ਸਭੁ ਕਿਛੁ ਤਿਸ ਕੇ ਗ੍ਰਿਹ ਮਹਿ ਆਇਆ॥***

(ਟੋਡੀ ਮਹਲਾ ੫, ਪੰਨਾ ੭੧੫)



ਸ੍ਰੀ ਅਮਰਦਾਸ ਜੀ ਬੀਬੀ ਅਮਰੋ ਜੀ ਰਾਹੀਂ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਸੰਮਤ ੧੫੯੭ ਵਿਚ ਖਡੂਰ ਆਏ। ਅਤੇ ਆਪ ਜੀ ਨੇ ਤਨ ਮਨ ਨਾਲ ਇਸ ਬ੍ਰਿਧ ਅਵਸਥਾ ਵਿਚ ਗੁਰੂ ਜੀ ਦੇ ਇਸ਼ਨਾਨ ਕਰਾਉਣ ਦੀ, ਬਸਤ੍ਰ ਸਾਫ਼ ਕਰਨ ਦੀ ਅਤੇ ਲੰਗਰ ਆਦਿ ਦੀ ੬-੭ ਸਾਲ ਅਤੁੱਟ ਸੇਵਾ ਕੀਤੀ।

ਜੁਲਾਹੀ ਵਾਲੇ ਪ੍ਰਸੰਗ ਦੀ ਘਟਨਾ ਨਾਲ ਗੁਰੂ ਜੀ ਨੇ ਅਤਿ ਪ੍ਰਸੰਨ ਹੋ ਕੇ ਉਪ੍ਰੰਤ ਆਪ ਜੀ ਨੂੰ ਗੁਰਗੱਦੀ ਦੇਣ ਦਾ ਇਸ਼ਾਰਾ ਕਰਕੇ ਬਾਸਰਕੇ ਭੇਜ ਦਿੱਤਾ ਅਤੇ ਫਿਰ ਗੋਂਦੇ ਦੀ ਬੇਨਤੀ ਪ੍ਰਵਾਨ ਕਰਕੇ ਉਸਦਾ ਪਿੰਡ ਵਸਾਉਣ ਵਾਸਤੇ ਆਪ ਜੀ ਨੂੰ ਬਾਸਰਕੇ ਤੋਂ ਸੱਦ ਕੇ ਗੋਇੰਦਵਾਲ ਨਿਵਾਸ ਕਰਾ ਦਿੱਤਾ ਅਤੇ ਹਰ ਪ੍ਰਕਾਰ ਗੱਦੀ ਦੇ ਯੋਗ ਸਮਝ ਕੇ ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਅੱਠ ਨੌਂ ਮਹੀਨੇ ਗੁਰੂ ਪਦਵੀ ਦਾ ਤਿਲਕ ਬਖ਼ਸ਼ ਦਿੱਤਾ।

ਗੁਰੂ ਜੀ ਦੇ ਵੱਡੇ ਸਪੁੱਤ੍ਰ ਬਾਬਾ ਦਾਸੂ ਜੀ ਨੇ ਆਪਣੀ ਮਾਤਾ ਖੀਵੀ ਜੀ ਦੀ ਰਾਹੀਂ ਬਹੁਤ ਜ਼ੋਰ ਲਾਇਆ ਕਿ ਗੁਰ ਗੱਦੀ ਉਸ ਨੂੰ ਮਿਲਣੀ ਚਾਹੀਦੀ ਹੈ। ਉਸਦਾ ਹੱਕ ਹੈ, ਪਰ ਗੁਰੂ ਜੀ ਦਾ ਉੱਤਰ ਸਦਾ ਏਹੀ ਹੁੰਦਾ ਸੀ ਕਿ ਇਹ ਜ਼ੁਮੇਵਾਰੀ ਦੀ ਪੰਡ ਬਹੁਤ ਭਾਰੀ ਹੈ, ਇਨ੍ਹਾਂ ਪਾਸੋਂ ਚੁੱਕੀ ਨਹੀਂ ਜਾਣੀ। ਇਸਨੂੰ ਸ੍ਰੀ ਅਮਰਦਾਸ ਹੀ ਚੁਕ ਸਕਦਾ ਹੈ। ਇਸ ਤਰ੍ਹਾਂ ਕਰਕੇ ਭਾਵੇਂ ਗੁਰੂ ਜੀ ਦੇ ਘਰ ਤਾਂ ਸਭ ਕੁਛ ਸੀ ਜਿਸਨੂੰ ਚਾਹੁੰਦੇ ਗੁਰ ਗੱਦੀ ਦੇ ਦੇਂਦੇ ਪਰ ਜਿਸ ਸ੍ਰੀ ਅਮਰਦਾਸ ਜੀ ਨੇ ਆਪ ਜੀ ਨੂੰ ਸੁਆਸ ਸੁਆਸ ਹਿਰਦੇ ਵਿਚ ਵਸਾਇਆ ਹੋਇਆ ਸੀ ਉਨ੍ਹਾਂ ਉਤੇ ਹੀ ਕਿਰਪਾ ਹੋਈ ਤੇ ਉਨ੍ਹਾਂ ਨੇ ਹੀ ਪ੍ਰਾਪਤ ਕੀਤੀ। ਆਪ ਜੀ ਗੁਰਗੱਦੀ ਉਤੇ ਮਹੀਨਾ ਮਾਘ ਸੰਮਤ ੧੬੦੯ ਵਿਚ ਬਿਰਾਜਮਾਨ ਹੋਏ ਅਤੇ ਭਾਦ੍ਰੋਂ ਸੁਦੀ ੧੫ ਸੰਮਤ ੧੬੩੧ ਨੂੰ ਜੋਤੀ ਜੋਤ ਸਮਾਏ। ਧੰਨ ਗੁਰੂ ਅਮਰਦਾਸ ਜੀ। ਭਿਖਾ ਭੱਟ ਆਪ ਜੀ ਦੀ ਗੱਦੀ ਨਸ਼ੀਨੀ ਦੇ ਸਬੰਧ ਵਿਚ ਇਸ ਤਰ੍ਹਾਂ ਲਿਖਦਾ ਹੈ:-

*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥*
*ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ॥*
*ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ॥*
*ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਅੰਗਦ ਲਹਣੇ ਸੰਗਿ ਹੁਅ॥*
*ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ॥ ੨॥ ੧੬॥*

(ਪੰਨਾ ੧੩੯੫)

## ਚੌਥੀ ਪਉੜੀ

## ਸਾਚਾ ਨਾਮੁ ਮੇਰਾ ਆਧਾਰੋ॥

(ਪ੍ਰਮਾਤਮਾ ਦਾ) ਸੱਚਾ ਨਾਮ ਮੇਰਾ ਆਸਰਾ ਹੈ (ਗੁਰੂ ਅਮਰਦਾਸ ਜੀ ਕਹਿੰਦੇ ਹਨ)।

**ਸਾਚੁ ਨਾਮੁ ਅਧਾਰੁ ਮੇਰਾ**
**ਜਿਨਿ ਭੁਖਾ ਸਭਿ ਗਵਾਈਆ॥**

ਸੱਚਾ ਨਾਮ ਮੇਰਾ ਸਹਾਰਾ ਹੈ, ਜਿਸਨੇ ਮੇਰੀਆਂ ਸਾਰੀਆਂ ਭੁਖਾਂ ਦੂਰ ਕਰ ਦਿੱਤੀਆਂ ਹਨ।

**ਕਰਿ ਸਾਂਤਿ ਸੁਖ ਮਨਿ ਆਇ ਵਸਿਆ**
**ਜਿਨਿ ਇਛਾ ਸਭਿ ਪੁਜਾਈਆ॥**

(ਸੱਚਾ ਨਾਮ) ਮਨ ਨੂੰ ਸ਼ਾਂਤ ਕਰਕੇ ਮੇਰੇ ਮਨ ਵਿਚ ਸੁਖ (ਸੰਤੋਖ) ਆਣਕੇ ਵੱਸ ਗਿਆ ਹੈ। ਜਿਸ ਨੇ ਮੇਰੀਆਂ ਸਾਰੀਆਂ ਮਨੋਕਾਮਨਾ ਪੂਰੀਆਂ ਕਰ ਦਿੱਤੀਆਂ ਹਨ।



**ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ**
**ਜਿਸ ਦੀਆ ਏਹਿ ਵਡਿਆਈਆ ॥**

ਮੈਂ ਆਪਣੇ ਆਪ ਨੂੰ ਗੁਰੂ ਤੋਂ ਸਦਾ ਕੁਰਬਾਨ ਕਰਦਾ ਹਾਂ, ਜਿਸਦੀਆਂ ਇਹ ਮੇਹਰਬਾਨੀਆਂ ਹਨ!

**ਕਹੈ ਨਾਨਕੁ ਸੁਣਹੁ ਸੰਤਹੁ**
**ਸਬਦਿ ਧਰਹੁ ਪਿਆਰੋ॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਹੇ ਸੰਤੋ! ਸੁਣੋ, (ਤੁਸੀਂ ਵੀ) ਸਬਦਿ ਅਰਥਾਤ ਸੱਚੇ ਨਾਮ ਨਾਲ ਪਿਆਰ ਰਖੋ।

**ਸਾਚਾ ਨਾਮੁ ਮੇਰਾ ਆਧਾਰੋ॥ ੪॥**

ਸੱਚਾ ਨਾਮ ਮੇਰਾ ਜੀਵਨ ਆਧਾਰ (ਸਹਾਰਾ) ਹੈ।

ਭਾਵਾਰਥ - ਤੀਜੀ ਪਉੜੀ ਵਿਚ ਦਸਿਆ ਸੀ ਕਿ ਪ੍ਰਮਾਤਮਾ ਦੇ ਅਤੁੱਟ ਖ਼ਜ਼ਾਨਿਆਂ ਵਿਚ ਸਭ ਪਦਾਰਥ ਭਰਪੂਰ ਹਨ ਪਰ ਜਿਸ ਉਤੇ ਕਿਰਪਾ ਕਰੇ, ਉਸ ਨੂੰ ਹੀ ਪ੍ਰਾਪਤ ਹੁੰਦੇ ਹਨ। ਇਸ ਪਉੜੀ ਵਿਚ ਫ਼ੁਰਮਾਨ ਹੈ ਕਿ ਸਾਨੂੰ ਤਾਂ ਕੇਵਲ ਉਸਦੇ ਨਾਮ ਦਾ ਹੀ ਆਸਰਾ ਹੈ। ਉਸਦਾ ਨਾਮ ਹੀ ਇਕ ਐਸਾ ਪਦਾਰਥ ਹੈ ਜਿਸ ਨਾਲ ਸਭ ਦੁਖ ਭੁਖ ਦੂਰ ਹੋ ਜਾਂਦੇ ਹਨ, ਅਤੇ ਮਨ ਨੂੰ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ। ਮਨ ਦੀ ਸ਼ਾਂਤੀ ਨਾਲ ਸਭ ਇੱਛਾ ਪੂਰਨ ਹੋ ਜਾਂਦੀਆਂ ਹਨ ਤੇ ਸੁਖ ਪ੍ਰਾਪਤ ਹੋ ਜਾਂਦਾ ਹੈ। ਜਿਸ ਨਾਮ ਦੀ ਇਤਨੀ ਮਹਿਮਾ ਹੈ ਉਸ ਤੋਂ ਆਪਾ ਵਾਰ ਦੇਣਾ ਚਾਹੀਦਾ ਹੈ। ਹੇ ਪਿਆਰਿਓ! ਦੁਨੀਆਂ ਦੇ ਪਦਾਰਥਾਂ ਦਾ ਮੋਹ ਛੱਡ ਕੇ ਨਾਮ ਨਾਲ ਪ੍ਰੀਤੀ ਕਰੋ, ਅਤੇ ਆਪਣੇ ਜੀਵਨ ਨੂੰ ਨਾਮ ਦੇ ਆਸਰੇ ਹੀ ਰਖੋ। ਜੈਸਾ ਕਿ-



*ਬ੍ਰਹਮ ਗਿਆਨੀ ਕਾ ਭੋਜਨੁ ਗਿਆਨ॥*
*ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ॥ ੩ ॥*

(ਸੁਖਮਨੀ ਸਾਹਿਬ)

## ੪. ਸਾਖੀ

## ਸਾਚਾ ਨਾਮੁ ਮੇਰਾ ਆਧਾਰੋ॥

ਇਕ ਵਾਰ ਬਾਲਕ ਅਵਸਥਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਖਾਣਾ ਪੀਣਾ ਤਿਆਗ਼ ਕੇ ਘਰ ਵਿਚ ਲੰਮੇ ਪੈ ਰਹਿਣ ਲੱਗੇ। ਮਾਤਾ ਪਿਤਾ ਜੀ ਨੇ ਜਾਣਿਆਂ ਕਿ ਇਨ੍ਹਾਂ ਨੂੰ ਕੋਈ ਰੋਗ ਹੈ, ਜਿਸ ਕਰਕੇ ਇਨ੍ਹਾਂ ਦਾ ਖਾਣਾ ਪੀਣਾ ਤੇ ਚੱਲਣਾ ਫਿਰਣਾ ਛੁੱਟ ਗਿਆ ਹੈ। ਵੈਦ ਬੁਲਾਇਆ, ਨਬਜ਼ ਵਿਖਾਈ, ਦਵਾਈ ਦਿੱਤੀ ਪਰ ਕੋਈ ਫ਼ਰਕ ਨਾ

ਪਿਆ। ਨਬਜ਼ ਵੇਖ ਕੇ ਹਰਿਦਾਸ ਵੈਦ ਨੇ ਆਖਿਆ ਪਟਵਾਰੀ ਜੀ! ਤੁਹਾਡੇ ਬੱਚੇ ਦੀ ਬੀਮਾਰੀ ਦਾ ਮੈਨੂੰ ਪਤਾ ਨਹੀਂ ਲੱਗਾ ਕਿ ਇਸਨੂੰ ਕਿਹੜੀ ਬੀਮਾਰੀ ਹੈ।

ਤਦ ਗੁਰੂ ਜੀ ਨੇ ਇਹ ਬਚਨ ਕਹੇ:-

***ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥***
***ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥ ੧॥***

(ਸਲੋਕ, ਮਲਾਰ ਮ: ੧)

ਅਰਥਾਤ-ਮਾਤਾ ਜੀ ਨੇ (ਹਰਦਿਆਲ) ਵੈਦ ਨੂੰ ਦਵਾਈ ਵਾਸਤੇ ਸੱਦਿਆ, ਉਹ ਸਾਡੀ ਬਾਂਹ ਫੜਕੇ ਰੋਗ ਲੱਭਣ ਲੱਗਾ, ਪਰ ਉਸ ਵਿਚਾਰੇ ਨੂੰ ਇਹ ਪਤਾ ਹੀ ਨਾ ਲੱਗ ਸਕਿਆ ਕਿ ਸਾਡੇ ਅੰਦਰ ਪ੍ਰਭੂ ਪ੍ਰੇਮ ਦੀ ਪੀੜਾ ਹੈ।



ਫਿਰ ਮਾਤਾ ਤ੍ਰਿਪਤਾ ਜੀ ਨੇ ਆਪ ਜੀ ਨੂੰ ਪੁੱਛਿਆ, ਬੇਟਾ! ਤੂੰ ਕੁਛ ਖਾਂਦਾ ਪੀਂਦਾ ਵੀ ਨਹੀਂ, ਤੈਨੂੰ ਭੁਖ ਤੇਹ ਨਹੀਂ ਲਗਦੀ ਤੇਰਾ ਦੁਖ ਦੂਰ ਕਿਸ ਤਰ੍ਹਾਂ ਹੋਵੇਗਾ? ਆਪ ਜੀ ਨੇ ਕਿਹਾ ਮਾਤਾ ਜੀ! ਮੈਨੂੰ:-

***ਸਾਚੇ ਨਾਮ ਕੀ ਲਾਗੈ ਭੂਖ॥ ਉਤੁ ਭੂਖੈ ਖਾਇ ਚਲੀਅਹਿ ਦੂਖ॥ ੧॥***

ਸੱਚੇ ਨਾਮ ਦੀ ਮੈਨੂੰ ਭੁੱਖ ਲੱਗਦੀ ਹੈ, ਉਸ ਭੁੱਖ ਨਾਲ ਹੀ ਮੇਰਾ ਦੁਖ ਦੂਰ ਹੋ ਜਾਂਦਾ ਹੈ। ਫਿਰ ਮਾਤਾ ਜੀ ਨੇ ਕਿਹਾ-ਬੇਟਾ! ਨਾਮ ਕੋਈ ਪਦਾਰਥ ਨਹੀਂ ਹੈ, ਜਿਸ ਦੇ ਖਾਣ ਨਾਲ ਤੇਰੀ ਭੁਖ ਦੂਰ ਹੋ ਜਾਂਦੀ ਹੈ। ਤੂੰ ਇਸ ਵਹਿਮ ਨੂੰ ਛੱਡ ਦਿਹ ਤੇ ਦਹੀਂ ਦੁੱਧ ਮਖਣ ਆਦਿਕ ਪੁਸ਼ਟੀਵਰ ਪਦਾਰਥ ਖਾਇਆ ਕਰ, ਜਿਸ ਨਾਲ ਤੇਰਾ ਸਰੀਰ ਅਰੋਗ ਹੋਵੇ ਤੇ ਤੈਨੂੰ ਤਾਕਤ ਆਵੇ।

ਆਪ ਜੀ ਬੋਲੇ ਮਾਤਾ ਜੀ!

***ਆਖਾ ਜੀਵਾ ਵਿਸਰੈ ਮਰਿ ਜਾਉ॥***

ਜੇ ਮੈਂ ਇਸ ਨਾਮ ਨੂੰ ਆਖਦਾ ਹਾਂ ਤਾਂ ਜੀਉਂਦਾ ਹਾਂ, ਪਰ ਜੇ ਆਖਣ ਤੋਂ ਭੁਲ ਜਾਵੇ ਤਾਂ ਮਰ ਜਾਂਦਾ ਹਾਂ। ਮਾਤਾ ਜੀ! ਇਸ ਨਾਮ ਦੇ ਆਸਰੇ ਹੀ ਤਾਂ ਸਾਰੇ ਜੀਵ ਜੰਤ ਤੇ ਬ੍ਰਹਮੰਡ ਖੰਡ ਸੁਭਾਇਮਾਨ ਹਨ, ਇਹ ਸਭ ਦਾ ਸਹਾਰਾ ਹੈ, ਸਰਬ ਵਿਆਪੰਕ ਤੇ ਸਰਬ-ਮਈ ਹੈ।

ਮਾਤਾ ਜੀ! ਜਿਤਨੇ ਵੀ ਜੀਵ ਜੰਤ ਨਿਰੰਕਾਰ ਨੇ ਰਚੇ ਹੋਏ ਹਨ, ਉਹ ਸਭ ਆਪਣੀ ਜੂਨੀ ਦੀ ਸ਼ਰੇਣੀ ਅਨੁਸਾਰ ਹੀ ਭੋਜਨ ਕਰਦੇ ਹਨ, ਜੈਸਾ ਕਿ:-

*ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ॥*
*ਇਕਨਾ ਛਤੀਹ ਅੰਮ੍ਰਿਤ ਪਾਹਿ॥*
*ਇਕਿ ਮਿਟੀਆ ਮਹਿ ਮਿਟੀਆ ਖਾਹਿ॥*
*ਇਕਿ ਪਉਣ ਸੁਮਾਰੀ ਪਉਣ ਸੁਮਾਰਿ॥*
*ਇਕਿ ਨਿਰੰਕਾਰੀ ਨਾਮ ਆਧਾਰਿ॥*
*ਜੀਵੈ ਦਾਤਾ ਮਰੈ ਨ ਕੋਇ॥*
*ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ॥ ੨॥*

(ਪੰਨਾ ੧੪੪)

ਅਰਥਾਤ – ਮਾਤਾ ਜੀ! ਇਕ ਸ਼ੇਰ ਆਦਿ ਜੀਵ ਮਾਸ ਖਾਣ ਵਾਲੇ ਹਨ, ਇਕ ਪਸ਼ੂ ਆਦਿ ਘਾਹ ਹੀ ਖਾਂਦੇ ਹਨ। ਪੁਰਸ਼ ਸ਼੍ਰੇਣੀ ਛੱਤੀ ਪ੍ਰਕਾਰ ਦੇ ਭੋਜਨ ਖਾਂਦੀ ਹੈ। ਸੱਪ ਆਦਿ ਮਿੱਟੀ ਖਾ ਕੇ ਹੀ ਜੀਊਂਦੇ ਹਨ ਪ੍ਰਾਣਾਯਾਮੀ ਜੋਗੀ ਪੂਰਕ ਕੁੰਭਕ ਰੇਚਕ ਕਰਕੇ ਸੁਆਸਾਂ ਦੀ ਗਿਣਤੀ ਕਰਨ ਵਾਲੇ ਹਵਾ ਨਾਲ ਹੀ ਤ੍ਰਿਪਤ ਰਹਿੰਦੇ ਹਨ। ਪਰ ਨਿਰੰਕਾਰ ਦੇ ਪੁਜਾਰੀ ਨਾਮ ਦੇ ਆਸਰੇ ਹੀ ਰਹਿੰਦੇ ਹਨ, (ਉਨ੍ਹਾਂ ਦਾ ਨਾਮ ਸਿਮਰਨ ਹੀ ਭੋਜਨ ਹੈ)। ਜਿਹੜਾ ਵੀ ਦਾਤੇ (ਵਾਹਿਗੁਰੂ) ਦੇ ਨਾਮ ਕਰਕੇ ਜੀਉਂਦਾ ਹੈ ਉਹ ਕੋਈ ਨਹੀਂ ਮਰਦਾ (ਨਾ ਠੱਗਿਆ ਜਾਂਦਾ ਜਮਾਂ

ਤੋਂ) ਮਰਦਾ ਉਹ ਹੈ ਜਿਸਦੇ ਮਨ ਵਿਚ ਉਸ ਨਿਰੰਕਾਰ ਦਾ ਨਾਮ ਨਹੀਂ ਹੁੰਦਾ।

ਇਸ ਕਰਕੇ ਮਾਤਾ ਜੀ ਅਸੀਂ ਨਿਰੰਕਾਰ ਦੇ ਪੁਜਾਰੀ ਹਾਂ ਤੇ ਉਸਦੇ ਨਾਮ ਨਾਲ ਤ੍ਰਿਪਤ ਰਹਿੰਦੇ ਹਾਂ। ਸਾਨੂੰ ਕੋਈ ਭੁਖ ਤੇ ਦੁਖ ਨਹੀਂ ਹੈ। ਇਸ ਪ੍ਰਥਾਏ ਸਤਿਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ:-

***ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ॥***
***ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ॥***
***ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ॥***

(ਵਾਰ ਸੋਰਠਿ, ਸਲੋਕੁ ਮ: ੩)

## ਪੰਜਵੀਂ ਪਉੜੀ



## ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ॥

ਉਸ (ਸੱਚੇ ਨਾਮ ਦੇ ਅਧਾਰ ਵਾਲੇ) ਘਰ ਵਿਚ ਪੰਚ ਸ਼ਬਦ

੧. ਤਤ - ਤੰਦੀ ਤਾਰ ਤੋਂ ਨਿਕਲਣ ਵਾਲਾ।

੨. ਵਿਤ - ਚਮੜੇ ਦੀ ਮੜ੍ਹੀ ਹੋਈ ਢੋਲਕ ਆਦਿ ਤੋਂ ਨਿਕਲਣ ਵਾਲਾ

੩. ਘਨ - ਛੈਣੇ ਆਦਿ ਤੋਂ ਨਿਕਲਣ ਵਾਲਾ।

੪. ਨਾਦ - ਘੜੇ ਆਦਿ ਦੇ ਮੂੰਹ ਤੇ ਹੱਥ ਮਾਰਨ ਨਾਲ ਨਿਕਲਣ ਵਾਲਾ।

੫. ਸੁਧਰ - ਬੰਸਰੀ ਆਦਿ ਤੋਂ ਮੂੰਹ ਨਾਲ ਫੂਕ ਮਾਰਕੇ ਨਿਕਲਣ ਵਾਲਾ।

ਨਾਮ ਅਭਿਆਸੀ ਦੇ ਹਿਰਦੇ ਤਥਾ ਦਸਮ ਦੁਆਰ ਵਿਚ ਇਹ

ਪੰਜ ਪ੍ਰਕਾਰ ਦੇ ਸ਼ਬਦਾਂ ਦੀਆਂ ਅਸਚਰਜ ਧੁਨੀਆਂ ਇਕ ਰਸ ਹੁੰਦੀਆਂ ਰਹਿੰਦੀਆਂ ਹਨ।

**ਘਰਿ ਸਭਾਗੈ ਸਬਦ ਵਾਜੇ**
**ਕਲਾ ਜਿਤੁ ਘਰਿ ਧਾਰੀਆ॥**

ਉਸ ਭਾਗਾਂ ਵਾਲੇ ਘਰ (ਹਿਰਦੇ) ਵਿਚ ਸ਼ਬਦ ਵੱਜਦੇ ਹਨ, ਜਿਸ ਘਰ (ਹਿਰਦੇ) ਵਿਚ ਸੱਚੇ ਨਾਮ ਨੇ (ਕਲਾ ਧਾਰੀਆ) ਸ਼ਕਤੀ ਧਾਰਨ ਕੀਤੀ ਹੈ। ਅਰਥਾਤ ਜਿਸ ਵਿਚ ਇਕ ਰਸ ਨਾਮ ਸਿਮਰਨ ਹੁੰਦਾ ਹੈ।

**ਪੰਚ ਦੂਤ ਤੁਧੁ ਵਸਿ ਕੀਤੇ**
**ਕਾਲੁ ਕੰਟਕੁ ਮਾਰਿਆ॥**

(ਉਸ ਪੁਰਸ਼ ਦੇ ਜਿਸਦੇ ਹਿਰਦੇ ਵਿਚ ਨਾਮ ਵਸਿਆ ਹੈ) ਉਸਦੇ ਪੰਜ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ (ਦੂਤ)ਦੁਸ਼ਟ ਤਿਸ ਪ੍ਰਮਾਤਮਾ ਨੇ ਵੱਸ ਵਿਚ ਕਰ ਦਿਤੇ ਹਨ ਅਤੇ ਦੁਖਦਾਈ ਕਾਲ ਨੂੰ ਮਾਰ ਦਿਤਾ ਹੈ।

**ਧੁਰਿ ਕਰਮਿ ਪਾਇਆ ਤੁਧੁ ਜਿਨ ਕਉ**
**ਸਿ ਨਾਮਿ ਹਰਿ ਕੈ ਲਾਗੇ॥**

ਹੇ ਵਾਹਿਗੁਰੂ! ਜਿਨ੍ਹਾਂ ਨੂੰ ਤੂੰ ਧੁਰ ਤੋਂ ਹੀ ਇਹ ਕਰਮ (ਲੇਖ) ਪਾਇਆ ਹੈ, ਓਹੀ ਤੇਰੇ ਨਾਮ ਹਰੀ ਸਿਮਰਨ ਵਿਚ ਲੱਗੇ ਹਨ।

**ਕਹੈ ਨਾਨਕੁ ਤਹ ਸੁਖੁ ਹੋਆ**
**ਤਿਤੁ ਘਰਿ ਅਨਹਦ ਵਾਜੇ॥ ੫॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਉਥੇ ਹੀ ਸੁਖ ਹੋਇਆ ਹੈ ਅਤੇ ਉਸ ਘਰ ਵਿਚ ਹੀ (ਜੋ ਹਰੀ ਦੇ ਨਾਮ ਵਿਚ ਲੱਗਾ ਹੈ) ਅਨਹਦ ਸ਼ਬਦ ਵੱਜਦੇ ਹਨ। ਅਰਥਾਤ ਹਰੀ ਪ੍ਰਭੂ ਦਾ ਨਾਮ

ਸਿਮਰਨ ਵਾਲੇ ਦੇ ਦਸਮ ਦੁਆਰ ਵਿਚ ਇਕ ਰਸ "ਓਹੰ ਸੋਹੰ" ਸ਼ਬਦ ਦੀ ਧੁਨੀ ਹੁੰਦੀ ਰਹਿੰਦੀ ਹੈ।

ਯਥਾ - ***ਪੰਚ ਸਬਦ ਤਹ ਪੂਰਨ ਨਾਦ॥***
***ਅਨਹਦ ਬਾਜੇ ਅਚਰਜ ਬਿਸਮਾਦ॥***

(ਰਾਮਕਲੀ ਮਹਲਾ ੪, ਪੰਨਾ ੮੮੮)

ਭਾਵਾਰਥ - ਚੌਥੀ ਪਉੜੀ ਵਿਚ ਦਸਿਆ ਸੀ ਕਿ ਸਾਨੂੰ ਸੱਚੇ ਨਾਮ ਦਾ ਹੀ ਆਸਰਾ ਹੈ, ਜੋ ਸਰਬ ਸਮਰਥ ਹੈ। ਪ੍ਰੰਤੂ ਇਸ ਪਉੜੀ ਵਿਚ ਫ਼ੁਰਮਾਉਂਦੇ ਹਨ ਕਿ ਜਿਸਦੇ ਹਿਰਦੇ ਵਿਚ ਸੱਚਾ ਨਾਮ ਵੱਸ ਗਿਆ ਹੈ ਉਸ ਨੂੰ ਸਦਾ ਅਨੰਦ ਦੇ ਵਾਜੇ ਵੱਜਦੇ ਰਹਿੰਦੇ ਹਨ। ਐਸੇ ਨਾਮ ਜਪਣ ਵਾਲੇ ਪੁਰਸ਼ ਦੇ ਕਾਮ ਕਰੋਧ ਆਦਿਕ ਵੱਸ ਹੋ ਜਾਂਦੇ ਹਨ ਅਤੇ ਉਸ ਨੂੰ ਦੁਖਦਾਈ ਕਾਲ ਦਾ ਭੈ ਨਹੀਂ ਰਹਿੰਦਾ। ਜਿਸ ਦੇ ਮਸਤਕ ਦੇ ਲੇਖ ਧੁਰ ਤੋਂ ਹੀ ਪਏ ਹੋਏ ਹੋਣ ਉਹੀ ਹਰੀ ਦੇ ਨਾਮ ਵਿਚ ਲੱਗ ਕੇ ਆਪਣਾ ਜੀਵਨ ਸਫਲਾ ਕਰਦੇ ਹਨ।

## ੫. ਸਾਖੀ

# ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ॥

ਤਥਾ - ***ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ***
***ਤਾ ਤਿਨੀ ਖਸਮੁ ਧਿਆਇਆ॥***

*(ਆਸਾ ਮ: ੧, ਪੰਨਾ ੪੬੯)*

ਸਤਿਜੁਗ ਵਿਚ ਪ੍ਰਹਲਾਦ ਦੇ ਪਿਤਾ ਹਿਰਨਕਸ਼ਪ ਨੇ ਜਿਸਨੂੰ ਗੁਰਬਾਣੀ ਵਿਚ ਹਰਨਾਖਸ਼ ਲਿਖਿਆ ਹੈ, ਬੜਾ ਭਾਰਾ ਤਪ ਕਰਕੇ

ਬ੍ਰਹਮਾ ਤੋਂ ਇਹ ਵਰ ਲੈ ਲਿਆ ਕਿ ਮੈਨੂੰ ਦੇਵਤਾ, ਦੈਂਤ, ਅਥਵਾ ਮਨੁੱਖ ਆਦਿਕ ਕੋਈ ਨਾ ਮਾਰ ਸਕੇ। ਅਤੇ ਨਾ ਮੈਨੂੰ ਕੋਈ ਸ਼ਸਤ੍ਰ ਕਟ ਸਕੇ। ਨਾ ਮੈਂ ਦਿਨੇ ਮਰਾਂ ਨਾ ਰਾਤ ਮਰਾਂ। ਭਾਵ ਇਹ ਕਿ ਹਰਨਾਖਸ਼ ਨੇ ਆਪਣੀ ਮੌਤ ਤੋਂ ਬਚਣ ਵਾਸਤੇ ਸਭ ਯਤਨ ਕਰ ਲਏ ਅਤੇ ਇਹ ਵਰ ਲੈ ਕੇ ਹਰਨਾਖਸ਼ ਬਹੁਤ ਨਿਰਭੈ ਹੋ ਗਿਆ। ਨਿਰਭੈ ਹੋ ਕੇ ਉਸਨੇ ਦੇਵਤਿਆਂ ਤੋਂ ਦੇਵ-ਲੋਕ ਖੋਹ ਕੇ ਉਥੇ ਆਪਣਾ ਰਾਜ ਸਥਾਪਨ ਕਰ ਲਿਆ ਅਤੇ ਦੇਵਤਿਆਂ ਨੂੰ ਬਹੁਤ ਦੁਖੀ ਕੀਤਾ। ਵਿਸ਼ਨੂੰ ਤੇ ਇੰਦ੍ਰ ਆਦਿਕ ਵੀ ਇਸ ਤੋਂ ਡਰਦੇ ਥਰ ਥਰ ਕੰਬਦੇ ਸਨ। ਹਰਨਾਖਸ਼ ਨੇ ਤਿੰਨ ਲੋਕਾਂ ਵਿਚ 'ਜਲੇ ਹਰਨਾਖਸ਼, ਥਲੇ ਹਰਨਾਖਸ਼' ਦਾ ਪ੍ਰਚਾਰ ਕਰਕੇ ਆਪਣਾ ਨਾਮ ਹੀ ਜਪਾਉਣਾ ਆਰੰਭ ਕਰ ਦਿਤਾ ਸੀ। ਕੋਈ ਜਪ ਤਪ ਤਥਾ ਪਾਠ ਪੂਜਾ ਆਦਿ ਕਿਸੇ ਦੇਵਤੇ ਦੇ ਨਾਮ ਉਤੇ ਨਹੀਂ ਸੀ ਕਰ ਸਕਦਾ ਸਭ ਕੁਛ ਹਰਨਾਖਸ਼ ਦੇ ਨਾਮ ਉਤੇ ਹੀ ਕਰਨ ਦਾ ਹੁਕਮ ਸੀ।

ਆਪਣੀ ਪੂਜਾ ਤੇ ਭਗਤੀ ਬੰਦ ਹੋਈ ਵੇਖਕੇ ਦੇਵਤਿਆਂ ਨੇ ਵਿਸ਼ਨੂੰ ਅਗੇ ਪੁਕਾਰ ਕੀਤੀ ਕਿ ਇਸ ਦੈਂਤ ਦਾ ਨਾਸ ਕਰਕੇ ਲੋਕਾਂ ਨੂੰ ਸਾਡੀ ਪੂਜਾ ਭਗਤੀ ਵੱਲ ਲਾਓ, ਨਹੀਂ ਤਾਂ ਜਗਤ ਵਿਚ ਸ੍ਰਿਸ਼ਟਾਚਾਰ ਦੀ ਥਾਂ ਭ੍ਰਿਸ਼ਟਾਚਾਰ ਹੋਣ ਕਰਕੇ ਸ੍ਰਿਸ਼ਟੀ ਅਧੋਗਤੀ ਨੂੰ ਪ੍ਰਾਪਤ ਹੋ ਜਾਵੇਗੀ।

ਦੇਵਤਿਆਂ ਦੀ ਇਹ ਬੇਨਤੀ ਪ੍ਰਵਾਨ ਕਰਕੇ ਵਿਸ਼ਨੂੰ ਨੇ ਹਰਨਾਖਸ਼ ਦੇ ਘਰ ਪ੍ਰਹਲਾਦ ਭਗਤ ਨੂੰ ਜਨਮ ਦੇ ਦਿਤਾ। ਹਰਨਾਖਸ਼ ਨੇ ਆਪਣਾ ਨਾਮ ਜਪਾਉਣ ਵਾਸਤੇ ਪ੍ਰਹਲਾਦ ਨੂੰ ਅਨੇਕ ਪ੍ਰਕਾਰ ਦੇ ਕਸ਼ਟ ਤੇ ਦੁਖ ਦਿਤੇ। ਪਰ ਪ੍ਰਹਲਾਦ ਦੇ ਮਨ ਉਤੇ ਕੋਈ ਅਸਰ ਨਾ ਹੋਇਆ। ਬਾਲਕ ਪ੍ਰਹਲਾਦ ਨੂੰ ਪਹਿਲਾਂ ਹਨ੍ਹੇਰੀ ਕੋਠੜੀ ਵਿਚ ਬੰਦ ਕਰਕੇ ਕਈ ਦਿਨ ਭੁਖਾ ਤਿਹਾਇਆ ਰਖਿਆ।

ਯਥਾ - ***ਪ੍ਰਹਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ॥***

***ਨਿਰਭਉ ਬਾਲਕੁ ਮੂਲਿ ਨ ਡਰਈ ਮੇਰੈ ਅੰਤਰਿ ਗੁਰ ਗੋਪਾਲਾ॥***
(ਭੈਰਉ ਮਹਲਾ ੩, ਪੰਨਾ ੧੧੫੪)

ਫੇਰ ਪਹਾੜ ਤੋਂ ਹੇਠਾਂ ਸੁਟਿਆ, ਪਾਣੀ ਵਿਚ ਰੋੜ੍ਹਿਆ, ਅਤੇ ਸਾੜਨ ਵਾਸਤੇ ਅੱਗ ਵਿਚ ਪਾਇਆ ਗਿਆ ਪਰ ਪ੍ਰਹਲਾਦ ਨੇ ਆਪਣਾ ਨਿਸਚਾ ਦ੍ਰਿੜ ਰਖਿਆ ਤੇ ਕਿਹਾ-

***ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ॥***
***ਹਉ ਕਬਹੁ ਨ ਛੋਡਉ ਹਰਿ ਕਾ ਨਾਮੁ॥*** (ਭੈਰਉ ਮਹਲਾ ੩)

ਪ੍ਰਹਲਾਦ ਭਗਤ ਦਾ ਐਸਾ ਦ੍ਰਿੜ ਨਿਸਚਾ ਵੇਖਕੇ ਪ੍ਰਭੂ ਨੇ ਹਰ ਸਮੇਂ ਉਸਦੀ ਰਖਿਆ ਕੀਤੀ।

*ਜੈਸਾ ਕਿ* - ***ਕਹਿ ਕਬੀਰ ਕੋ ਲਖੈ ਨ ਪਾਰ॥***
***ਪ੍ਰਹਲਾਦ ਉਧਾਰੇ ਅਨਿਕ ਬਾਰ॥*** (ਬਸੰਤੁ ਕਬੀਰ ਜੀ)



ਜਦ ਹਰਨਾਖਸ਼ ਨੇ ਪ੍ਰਹਿਲਾਦ ਨੂੰ ਸੰਡਾ ਮਰਕਾ ਪਾਂਧਿਆਂ ਪਾਸ ਪੜ੍ਹਣ ਬਿਠਾਇਆ ਕਿ ਇਸਨੂੰ ਹਰਨਾਖਸ਼ ਨਾਮ ਹੀ ਦ੍ਰਿੜ ਕਰਾਇਆ ਜਾਵੇ। ਹੁਕਮ ਅਨੁਸਾਰ ਇਨ੍ਹਾਂ ਨੇ ਭਾਵੇਂ ਬਹੁਤ ਯਤਨ ਕੀਤਾ ਕਿ ਪ੍ਰਹਲਾਦ ਰਾਮ ਨਾਮ ਛੱਡ ਕੇ ਹਰਨਾਖਸ਼ ਨਾਮ ਦਾ ਸਿਮਰਨ ਕਰੇ ਪਰ ਪ੍ਰਹਲਾਦ ਨੇ ਆਖਿਆ-

***ਮੋ ਕਉ ਕਹਾ ਪੜ੍ਹਾਵਸਿ ਆਲ ਜਾਲ॥***
***ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋੁਪਾਲ॥ ੧॥***
***ਨਹੀ ਛੋਡਉ ਰੇ ਬਾਬਾ ਰਾਮ ਨਾਮ॥***
***ਮੇਰੋ ਅਉਰ ਪੜ੍ਹਨ ਸਿਉ ਨਹੀ ਕਾਮੁ॥ ੧॥***
(ਬਸੰਤੁ ਕਬੀਰ ਜੀ, ਪੰਨਾ ੧੧੯੪)

ਜਦ ਇਹ ਵਾਰਤਾ ਹੋਈ ਤਾਂ ਸੰਡੇ ਮਰਕੇ ਨੇ ਹਰਨਾਖਸ਼ ਨੂੰ ਦਸਿਆ ਕਿ ਪ੍ਰਹਲਾਦ ਤੁਹਾਡਾ ਨਾਮ ਨਹੀਂ ਪੜ੍ਹਦਾ, ਰਾਮ ਨਾਮ ਹੀ

ਪੜ੍ਹਦਾ ਹੈ। ਤਦ ਹਰਨਾਖਸ਼ ਨੇ ਪ੍ਰਹਲਾਦ ਨੂੰ ਸੱਦ ਕੇ ਆਖਿਆ:-

***ਤੂ ਰਾਮ ਕਹਨ ਕੀ ਛੋਡੁ ਬਾਨਿ॥***
***ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ॥ ੨॥***

ਪ੍ਰਹਲਾਦ ਨੇ ਕਿਹਾ-

***ਮੋ ਕਉ ਕਹਾ ਸਤਾਵਹੁ ਬਾਰ ਬਾਰ॥***
***ਪ੍ਰਭਿ ਜਲ ਥਲ ਗਿਰਿ ਕੀਏ ਪਹਾਰ॥***
***ਇਕੁ ਰਾਮੁ ਨ ਛੋਡਉ ਗੁਰਹਿ ਗਾਰਿ॥***
***ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ॥ ੩॥***

ਪਿਤਾ ਜੀ! ਮੈਨੂੰ ਘੜੀ ਮੁੜੀ ਤੰਗ ਕਿਉਂ ਕਰਦੇ ਹੋ ਮੈਂ ਰਾਮ ਦਾ ਨਾਮ ਲੈਣਾ ਨਹੀਂ ਛੱਡਾਂਗਾ, ਭਾਵੇਂ ਮੈਨੂੰ ਮਾਰ ਦਿਓ ਤੇ ਭਾਵੇਂ ਸਾੜ ਦਿਓ।



ਇਸ ਤਰ੍ਹਾਂ ਦੇ ਨਿਰਭੈ ਉਤਰ ਸੁਣਕੇ ਹਰਨਾਖਸ਼ ਨੇ ਬੜੇ ਕ੍ਰੋਧ ਨਾਲ ਮਿਆਨ ਵਿਚੋਂ ਤਲਵਾਰ ਖਿੱਚ ਕੇ ਆਖਿਆ-

***ਤੁਝ ਰਾਖਨਹਾਰੋ ਮੋਹਿ ਬਤਾਇ॥***

(ਬਸੰਤੁ ਕਬੀਰ ਜੀ, ਪੰਨਾ ੧੧੯੪)

ਦਸ ਤੇਰਾ ਰਾਮ ਜੋ ਤੇਰੀ ਰਖਿਆ ਕਰਦਾ ਹੈ, ਕਿਥੇ ਹੈ?

ਜਦ ਹਰਨਾਖਸ਼ ਕ੍ਰੋਧ ਨਾਲ ਇਹ ਗੱਲ ਆਖ ਕੇ ਪ੍ਰਹਲਾਦ ਉਤੇ ਤਲਵਾਰ ਦਾ ਵਾਰ ਕਰਨ ਲੱਗਾ ਤਾਂ ਤਤਛਿਨ ਹੀ ਨਰ ਸਿੰਘ (ਪੁਰਸ਼ ਤੇ ਸ਼ੇਰ ਦਾ ਮਿਲਵਾਂ) ਰੂਪ ਧਾਰਕੇ ਪ੍ਰਮਾਤਮਾ ਥੰਮ ਵਿਚੋਂ ਪ੍ਰਗਟ ਹੋ ਗਏ ਅਤੇ ਹਰਨਾਖਸ਼ ਨੂੰ ਫੜਕੇ ਆਪਣੇ ਨੌਹਾਂ ਨਾਲ ਚੀਰ ਸੁਟਿਆ।

ਯਥਾ - ***ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ॥***
***ਹਰਨਾਖਸੁ ਛੇਦਿਓ ਨਖ ਬਿਦਾਰ॥ ੪॥***
***ਓਇ ਪਰਮ ਪੁਰਖ ਦੇਵਾਧਿ ਦੇਵ॥***

**ਭਗਤਿ ਹੇਤਿ ਨਰਸਿੰਘ ਭੇਵ॥**
**ਕਹਿ ਕਬੀਰ ਕੋ ਲਖੈ ਨ ਪਾਰ॥**
**ਪ੍ਰਹਲਾਦ ਉਧਾਰੇ ਅਨਿਕ ਬਾਰ॥ ੫॥**

ਇਸ ਪ੍ਰਥਾਏ ਸਤਿਗੁਰੂ ਜੀ ਫ਼ੁਰਮਾਉਂਦੇ ਹਨ -

**ਜੋ ਧੁਰਿ ਲਿਖਿਆ ਸੁ ਆਇ ਪਹੁਤਾ**
**ਜਨ ਸਿਉ ਵਾਦੁ ਰਚਾਇਆ॥**

(ਭੈਰਉ ਮਹਲਾ ੩)

ਅਰਥਾਤ ਜੋ ਧੁਰ ਤੋਂ ਲੇਖ ਲੈ ਕੇ ਪ੍ਰਹਲਾਦ ਆਇਆ ਸੀ (ਕਿ ਹਰਨਾਖਸ਼ ਦਾ ਨਾਸ ਕਰਣਾ ਹੈ) ਉਹ ਸਮਾਂ ਆਣ ਪਹੁੰਚਾ,ਤੇ ਭਗਤ ਨਾਲ ਝਗੜਾ ਕਰਕੇ ਹਰਨਾਖਸ਼ ਦਾ ਨਾਸ਼ ਹੋ ਗਿਆ। ਮੁਲਤਾਨ ਵਿਚ ਜਿਥੇ ਨਰਸਿੰਘ ਨੇ ਹਰਨਾਖਸ਼ ਨੂੰ ਮਾਰਿਆ ਸੀ, ਉਥੇ ਨਰਸਿੰਘ ਦਾ ਇਕ ਪ੍ਰਸਿੱਧ ਮੰਦਰ ਹੈ।



## ਛੇਵੀਂ ਪਉੜੀ

**ਸਾਚੀ ਲਿਵੈ ਬਿਨੁ ਦੇਹ ਨਿਮਾਣੀ॥**

ਸੱਚੀ ਪ੍ਰੀਤੀ ਤੋਂ ਬਿਨਾਂ ਮਨੁੱਖਾ ਦੇਹ ਨਿਮਾਣੀ ਹੈ। ਇਸਦੀ ਕੋਈ ਕਦਰ ਨਹੀਂ ਹੈ।

**ਦੇਹ ਨਿਮਾਣੀ ਲਿਵੈ ਬਾਝਹੁ**
**ਕਿਆ ਕਰੇ ਵੇਚਾਰੀਆ॥**

ਪ੍ਰੀਤੀ ਤੋਂ ਬਿਨਾਂ ਨਿਮਾਣੀ ਦੇਹ, ਵਿਚਾਰੀ ਕੀ ਕਰੇ? ਭਾਵ ਇਹ ਦੇਹੀ ਕੀ ਕੰਮ ਕਰੇ ਜਿਸ ਨਾਲ ਇਹ ਮਾਣ ਵਾਲੀ ਹੋ ਜਾਵੇ?

**ਤੁਧੁ ਬਾਝੁ ਸਮਰਥ ਕੋਇ ਨਾਹੀ**

**ਕ੍ਰਿਪਾ ਕਰਿ ਬਨਵਾਰੀਆ॥**

ਹੇ ਬਨਵਾਰੀ! (ਸੰਸਾਰ ਸਮੁੰਦਰ ਦੇ ਮਾਲਕ) ਤੂੰ ਆਪ ਹੀ ਕ੍ਰਿਪਾ ਕਰ, ਤੇਰੇ ਤੋਂ ਬਿਨਾਂ ਹੋਰ ਕੋਈ (ਇਸਨੂੰ ਮਾਣ ਵਾਲੀ ਕਰਨ ਦੇ) ਸਮਰਥ ਨਹੀਂ ਹੈ।

**ਏਸ ਨਉ ਹੋਰੁ ਥਾਉ ਨਾਹੀ**
**ਸਬਦਿ ਲਾਗਿ ਸਵਾਰੀਆ॥**

ਇਸ ਨੂੰ ਹੋਰ ਥਾਂ ਨਹੀਂ ਹੈ, (ਸਬਦਿ) ਨਾਮ ਨਾਲ ਲੱਗ ਕਰਕੇ ਹੀ ਇਹ ਸਵਾਰੀ (ਮਾਨਨੀਯ ਕੀਤੀ) ਜਾ ਸਕਦੀ ਹੈ।

**ਕਹੈ ਨਾਨਕੁ ਲਿਵੈ ਬਾਝਹੁ**
**ਕਿਆ ਕਰੇ ਵੇਚਾਰੀਆ॥ ੬ ॥**



ਗੁਰੂ ਜੀ ਕਹਿੰਦੇ ਹਨ, ਪ੍ਰੀਤੀ ਤੋਂ ਬਿਨਾਂ ਹੋਰ ਕੋਈ ਸਾਧਨ ਇਸਨੂੰ ਮਾਣ ਸਤਕਾਰ ਵਾਲੀ ਨਹੀਂ ਬਣਾ ਸਕਦਾ।

ਭਾਵਾਰਥ-ਪੰਜਵੀਂ ਪਉੜੀ ਵਿਚ ਵਰਨਨ ਕੀਤਾ ਸੀ ਕਿ ਜਿਸ ਨੇ ਆਪਣੇ ਹਿਰਦੇ ਵਿਚ ਵਾਹਿਗੁਰੂ ਦੇ ਨਾਮ ਨੂੰ ਵਸਾਇਆ ਹੋਇਆ ਹੋਵੇ, ਉਸਦੇ ਦੁਖਦਾਈ, ਪੰਜ ਦੂਤ ਕਾਮ ਕ੍ਰੋਧ ਆਦਿਕ ਵੱਸ ਹੋ ਜਾਂਦੇ ਹਨ।

ਇਸ ਛੇਵੀਂ ਪਉੜੀ ਵਿਚ ਕਥਨ ਕਰਦੇ ਹਨ ਕਿ ਪ੍ਰਮਾਤਮਾ ਦੀ ਪ੍ਰੀਤੀ ਤੋਂ ਬਿਨਾਂ ਇਸ ਦੇਹੀ ਦੀ ਕੋਈ ਇੱਜ਼ਤ ਨਹੀਂ ਹੁੰਦੀ। ਨਾਮ ਜਪ ਕਰਕੇ ਹੀ ਇਹ ਦੇਹੀ ਏਥੇ ਉਥੇ ਮਾਨ ਵਡਿਆਈ ਪਾਉਂਦੀ ਹੈ-ਨਾਮ ਨਾਲ ਹੀ ਇਹ ਸੁੰਦਰ ਤੇ ਸਰਬ ਪ੍ਰਿਅ ਹੁੰਦੀ ਹੈ ਜੈਸਾ ਕਿ ਪੰਜਵੇਂ ਸਤਿਗੁਰੂ ਜੀ ਫੁਰਮਾਉਂਦੇ ਹਨ-

***ਚਿਰੰਕਾਲ ਪਾਈ ਦ੍ਰੁਲਭ ਦੇਹ॥***

*ਨਾਮ ਬਿਹੂਣੀ ਹੋਈ ਖੇਹ॥*
*ਪਸੂ ਪਰੇਤ ਮੁਗਧ ਤੇ ਬੁਰੀ॥*
*ਤਿਸਹਿ ਨ ਬੂਝੈ ਜਿਨਿ ਏਹ ਸਿਰੀ॥ ੩॥*

(ਰਾਮਕਲੀ ਮਹਲਾ ੫, ਪੰਨਾ ੮੯੦)

ਇਹ ਮਨੁੱਖਾ ਦੇਹੀ ਬਹੁਤ ਜੂਨਾਂ ਭੋਗ ਕੇ ਚਿਰ ਪਿਛੋਂ ਲੱਭਦੀ ਹੈ। ਫਿਰ ਜਿਹੜੀ ਦੇਹੀ ਨਾਮ ਨਹੀਂ ਜਪਦੀ ਉਹ ਮਿਟੀ ਦੀ ਢੇਰੀ ਦੇ ਤੁੱਲ ਹੈ। ਉਹ ਪਸ਼ੂਆਂ ਪ੍ਰੇਤਾਂ ਅਤੇ ਜੜ੍ਹ ਮੂਰਖਾਂ ਤੋਂ ਵੀ ਭੈੜੀ ਹੈ। ਜੇਕਰ ਉਹ ਉਸਨੂੰ ਨਹੀਂ ਜਾਣਦੀ ਤੇ ਸਿਮਰਦੀ ਜਿਸਨੇ ਇਸਨੂੰ ਰਚਕੇ ਸੰਸਾਰ ਵਿਚ ਭੇਜਿਆ ਹੈ।

ਸ਼ੁੱਧ ਸੱਚੇ ਹਿਰਦੇ ਨਾਲ ਨਾਮ ਜਪਿਆ ਜਾਵੇ ਤਾਂ ਨਾਮੀ ਨਾਲ ਸੱਚੀ ਪ੍ਰੀਤ ਤਦ ਹੀ ਲੱਗਦੀ ਹੈ। ਅਤੇ ਸੱਚੀ ਪ੍ਰੀਤ ਤੋਂ ਬਿਨਾਂ ਇਸਦਾ ਮਾਨ ਸਤਿਕਾਰ ਕੋਈ ਨਹੀਂ ਹੁੰਦਾ। ਜੈਸਾ ਕਿ-



## ੬. ਸਾਖੀ

# ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ॥

ਭਗਤ ਰਵਿਦਾਸ ਜੀ ਕਾਂਸ਼ੀ ਦੇ ਰਹਿਣ ਵਾਲੇ ਚਮਾਰ ਜ਼ਾਤ ਦੇ ਸਨ। ਇਨ੍ਹਾਂ ਦੇ ਪਿਤਾ ਤੇ ਹੋਰ ਸਨਬੰਧੀ ਮਰੇ ਹੋਏ ਪਸ਼ੂ ਢੋਂਦੇ ਅਤੇ ਉਨ੍ਹਾਂ ਦਾ ਚੰਮ ਉਤਾਰ ਕੇ ਜੁੱਤੀਆਂ ਗੰਢਣ ਤੇ ਸਿਊਣ ਦਾ ਕੰਮ ਕਰਦੇ ਸਨ। ਭਗਤ ਜੀ ਆਪ ਵੀ ਲੋਕਾਂ ਦੀਆਂ ਜੁਤੀਆਂ ਗੰਢਣ ਤੇ ਸਿਊਣ ਦਾ ਕੰਮ ਕਰਦੇ ਸਨ। ਜੈਸਾ ਕਿ ਆਪ ਜੀ ਕਥਨ ਕਰਦੇ ਹਨ-

*ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥*
*ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥ ੫॥ ੬॥*

*ਚਮਰਟਾ ਗਾਂਠਿ ਨ ਜਨਈ॥ ਲੋਗੁ ਗਠਾਵੈ ਪਨਹੀ॥ ੧॥ ਰਹਾਉ॥*
*ਆਰ ਨਹੀ ਜਿਹ ਤੋਪਉ॥ ਨਹੀ ਰਾਂਬੀ ਠਾਉ ਰੋਪਉ॥ ੧॥*
*ਲੋਗੁ ਗੰਠਿ ਗੰਠਿ ਖਰਾ ਬਿਗੂਚਾ॥ ਹਉ ਬਿਨੁ ਗਾਂਠੇ ਜਾਇ ਪਹੂਚਾ॥ ੨॥*
*ਰਵਿਦਾਸੁ ਜਪੈ ਰਾਮ ਨਾਮਾ॥ ਮੋਹਿ ਜਮ ਸਿਉ ਨਾਹੀ ਕਾਮਾ॥ ੩॥*

ਆਪ ਜੀ ਨੇ ਛੋਟੀ ਉਮਰ ਵਿਚ ਹੀ ਸੁਆਮੀ ਰਾਮਾਨੰਦ ਜੀ ਤੋਂ ਰਾਮ ਨਾਮ ਦਾ ਉਪਦੇਸ਼ ਲਿਆ ਸੀ। ਅਤੇ ਉਸ ਨੂੰ ਸੱਚੀ ਪ੍ਰੀਤ ਨਾਲ ਗ੍ਰਹਿਣ ਕਰਕੇ ਬ੍ਰਹਮਗਿਆਨ ਨੂੰ ਪ੍ਰਾਪਤ ਹੋਏ ਅਤੇ ਸ਼੍ਰੋਮਣੀ ਭਗਤ ਦੀ ਉੱਚੀ ਪਦਵੀ ਪਾਈ।

ਆਪ ਜੀ ਦੀਆਂ ਉਚੀਆਂ ਕਰਨੀਆਂ ਨੂੰ ਵੇਖ ਕੇ ਕਾਂਸ਼ੀ ਦਾ ਰਾਜਾ ਆਪ ਜੀ ਦਾ ਬਹੁਤ ਸ਼ਰਧਾਲੂ ਹੋ ਗਿਆ ਸੀ। ਅਤੇ ਆਪ ਜੀ ਦੀ ਹਰ ਪ੍ਰਕਾਰ ਦੀ ਸੇਵਾ ਬੜੇ ਪ੍ਰੇਮ ਤੇ ਸ਼ਰਧਾ ਨਾਲ ਕਰਦਾ ਸੀ।



ਇਕ ਵਾਰ ਰਾਜੇ ਨੇ ਬ੍ਰਹਮ ਭੋਜ (ਜੱਗ) ਕੀਤਾ ਅਤੇ ਕਾਂਸ਼ੀ ਦੇ ਸਾਰੇ ਭਗਤਾਂ, ਸੰਤਾਂ ਅਤੇ ਬ੍ਰਹਮਣਾਂ ਨੂੰ ਭੋਜਨ ਛਕਣ ਵਾਸਤੇ ਨਿਉਤਾ ਦਿਤਾ। ਜਦ ਭੋਜਨ ਛਕਣ ਵਾਸਤੇ ਪੰਗਤਾਂ ਲੱਗ ਗਈਆਂ ਅਤੇ ਭੋਜਨ ਵਰਤਨ ਲਗਾ ਤਾਂ ਜ਼ਾਤ ਅਭਿਮਾਨੀਆਂ ਨੇ ਰਵਿਦਾਸ ਭਗਤ ਨੂੰ ਆਪਣੇ ਨਾਲ ਪੰਗਤ ਵਿਚ ਬੈਠਾ ਵੇਖ ਕੇ ਭੋਜਨ ਛਕਣ ਤੋਂ ਨਾਂਹ ਕਰ ਦਿਤੀ। ਰਾਜੇ ਨੂੰ ਇਸ ਦਾ ਬੜਾ ਖੇਦ ਹੋਇਆ। ਇਸ ਤਰ੍ਹਾਂ ਰਾਜੇ ਦਾ ਮਨ ਨਿਰਾਸ ਵੇਖਕੇ ਭਗਤ ਜੀ ਪੰਗਤ ਵਿਚੋਂ ਉਠ ਕੇ ਬਾਹਰ ਹੋ ਗਏ ਅਤੇ ਰਾਜੇ ਨੂੰ ਕਿਹਾ ਕਿ ਸਾਨੂੰ ਇਸ ਗੱਲ ਦੀ ਕੋਈ ਵੀਚਾਰ ਨਹੀਂ ਹੈ, ਅਸੀਂ ਪਿਛੋਂ ਵੱਖ ਬੈਠਕੇ ਛਕ ਲਵਾਂਗੇ, ਤੁਸੀਂ ਇਨ੍ਹਾਂ ਮਹਾਤਮਾ ਨੂੰ ਨਾਰਾਜ਼ ਨਾ ਕਰੋ, ਇਨ੍ਹਾਂ ਨੂੰ ਪ੍ਰਸੰਨ ਕਰੋ ਅਸੀਂ ਤੁਹਾਡੇ ਤੇ ਪ੍ਰਸੰਨ ਹਾਂ।

ਭਗਤ ਜੀ ਦੀ ਇਹ ਨਿਰਵੈਰਤਾ ਵਾਲੀ ਪਿਆਰ ਭਰੀ ਗੱਲ ਸੁਣਕੇ ਉਨ੍ਹਾਂ ਜ਼ਾਤ ਅਭਿਮਾਨੀਆਂ ਨੂੰ ਰਾਜੇ ਨੇ ਪੰਗਤਾਂ ਲਵਾ ਕੇ ਭੋਜਨ

ਵਰਤਾ ਦਿਤਾ। ਜਦ ਭੋਜਨ ਵਰਤ ਗਿਆ ਤਾਂ ਉਨ੍ਹਾਂ ਜ਼ਾਤ ਅਭਿਮਾਨੀਆਂ ਨੇ ਵੇਖਿਆ ਕਿ ਹਰ ਇਕ ਦੇ ਸੱਜੇ ਹੱਥ ਰਵਿਦਾਸ ਭਗਤ ਜੀ ਬੈਠੇ ਭੋਜਨ ਛਕ ਰਹੇ ਹਨ। ਇਸ ਤਰ੍ਹਾਂ ਇਕ ਨਹੀਂ, ਦੋ ਨਹੀਂ ਹਜ਼ਾਰਾਂ ਹੀ ਰਵਿਦਾਸ ਭਗਤ ਪੰਗਤ ਵਿਚ ਬੈਠੇ ਪ੍ਰਸ਼ਾਦ ਛਕ ਰਹੇ ਵੇਖੇ ਤਾਂ ਸਾਰਿਆਂ ਨੇ ਆਪ ਜੀ ਨੂੰ ਨਮਸ਼ਕਾਰਾਂ ਕੀਤੀਆਂ ਅਤੇ ਖਿਮਾ ਮੰਗੀ।

ਇਹ ਕੌਤਕ ਵੇਖਕੇ ਭਗਤ ਜੀ ਨੇ ਪ੍ਰਮਾਤਮਾ ਦੇ ਧੰਨਵਾਦ ਵਜੋਂ ਇਹ ਸ਼ਬਦ ਉਚਾਰਨ ਕੀਤਾ:-

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥ ੧॥*
*ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥*
*ਪਤਿਤ ਪਾਵਨ ਨਾਮੁ ਕੈਸੇ ਹੁੰਤਾ॥ ੧॥ ਰਹਾਉ॥*
*ਤੁਮ੍ਹ ਜੁ ਨਾਇਕ ਆਛਹੁ ਅੰਤਰਜਾਮੀ॥*
*ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥ ੨॥*
*ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ॥*
*ਰਵਿਦਾਸ ਸਮ ਦਲ ਸਮਝਾਵੈ ਕੋਊ॥ ੩॥*

(ਸਿਰੀਰਾਗੁ ਰਵਿਦਾਸ ਭਗਤ, ਪੰਨਾ ੯੩)

ਅਰਥਾਤ-ਹੇ ਨਿਰੰਕਾਰ! ਤੇਰੇ ਵਿਚ ਤੇ ਮੇਰੇ ਵਿਚ, ਮੇਰੇ ਵਿਚ ਤੇ ਤੇਰੇ ਵਿਚ ਫ਼ਰਕ ਕੀ ਹੈ? ਭਾਵ ਕੋਈ ਭੇਦ ਨਹੀਂ ਹੈ। ਜਿਸ ਤਰ੍ਹਾਂ ਸੋਨੇ ਦੇ ਕੜੇ ਤੇ ਸੋਨੇ ਵਿਚ। ਪਾਣੀ ਤੇ ਪਾਣੀ ਦੀਆਂ ਲਹਿਰਾਂ ਵਿਚ ਕੋਈ ਫ਼ਰਕ ਨਹੀਂ ਹੁੰਦਾ। ਜੇ ਮੈਂ ਬੁਰੇ ਕਰਮ ਨਾ ਕਰਦਾ, ਹੇ ਬੇਅੰਤ ਪ੍ਰਭੂ! ਤਾਂ ਤੇਰਾ ਨਾਮ ਪਾਪੀਆਂ ਨੂੰ ਪਵਿੱਤ੍ਰ ਕਰਨ ਵਾਲਾ ਕਿਸ ਤਰ੍ਹਾਂ ਹੁੰਦਾ? ਹੇ ਅੰਤਰਜਾਮੀ! ਤੂੰ ਮਾਲਕ ਹੈਂ, ਮੈਂ ਦਾਸ ਹਾਂ, ਮਾਲਕ ਤੋਂ ਦਾਸ ਤੇ ਦਾਸ ਤੋਂ ਮਾਲਕ ਜਾਣਿਆਂ ਜਾਂਦਾ ਹੈ। ਮੈਨੂੰ ਏਹੀ ਸਮਝ ਦੇਵੋ ਕਿ ਮੇਰਾ

ਸਰੀਰ ਤੇਰੀ ਹੀ ਅਰਾਧਨਾ ਕਰਦਾ ਰਹੇ। ਅਤੇ ਮੈਨੂੰ ਇਹ ਵੀ ਸਮਝ ਆ ਜਾਵੇ ਕਿ ਊਚਾਂ ਤੇ ਨੀਚਾਂ ਵਿਚ ਸਾਰੇ ਇਕੋ ਤੇਰੀ ਹੀ ਜੋਤ ਬਿਰਾਜ ਰਹੀ ਹੈ। ਜਨਮ ਜ਼ਾਤ ਕਰਕੇ ਕੋਈ ਨੀਚ ਨਹੀਂ ਹੈ ਤੇ ਨਾ ਕੋਈ ਊਚ ਹੈ। ਸਭ ਬਰਾਬਰ ਇਕ ਰੂਪ ਹੀ ਹਨ।

ਯਥਾ- ***ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ॥***
***ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥***

(ਸੋਰਠਿ ਰਵਿਦਾਸ ਜੀ, ਪੰਨਾ ੬੫੮)

ਰਵਿਦਾਸ ਭਗਤ ਜੀ ਦੇ ਚਮਾਰ ਜਨਮ ਦੇ ਸਰੀਰ ਨੂੰ ਹੋਰ ਕੋਈ ਜਪ ਤਪ ਆਦਿ ਸਾਧਨ ਮਾਨਨੀਯ ਨਹੀਂ ਸੀ ਕਰ ਸਕਦਾ, ਕੇਵਲ ਨਾਮ ਨਾਲ ਹੀ ਲੱਗ ਕੇ ਉਹ ਪੂਜਨੀਕ ਤੇ ਆਦਰਨੀਯ ਹੋਏ । ਜੈਸਾ ਕਿ ਭਗਤ ਜੀ ਕਹਿੰਦੇ ਹਨ-



***ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ***
***ਨਿਤਹਿ ਬਾਨਾਰਸੀ ਆਸ ਪਾਸਾ॥***
***ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ***
***ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥ ੩॥ ੧॥***

(ਮਲਾਰ ਰਵਿਦਾਸ ਜੀ, ਪੰਨਾ ੧੨੯੩)

## ਸੱਤਵੀਂ ਪਉੜੀ

# ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥

ਸਭ ਕੋਈ ਅਨੰਦ ਅਨੰਦ ਕਹਿੰਦਾ ਹੈ ਪਰ (ਸੱਚਾ) ਅਨੰਦ ਗੁਰੂ ਤੋਂ ਜਾਣਿਆਂ ਜਾਂਦਾ ਹੈ।

**ਜਾਣਿਆ ਆਨੰਦੁ ਸਦਾ ਗੁਰ ਤੇ**
**ਕ੍ਰਿਪਾ ਕਰੇ ਪਿਆਰਿਆ॥**

ਸਦਾ ਰਹਿਣ ਵਾਲਾ ਆਨੰਦ ਗੁਰੂ ਤੋਂ ਉਸਨੇ ਜਾਣਿਆਂ ਹੈ, ਜਿਸ ਪਿਆਰੇ ਉਤੇ ਉਹ ਕਿਰਪਾ ਕਰਦਾ ਹੈ।

**ਕਰਿ ਕਿਰਪਾ ਕਿਲਵਿਖ ਕਟੇ**
**ਗਿਆਨ ਅੰਜਨੁ ਸਾਰਿਆ ॥**

ਗੁਰੂ ਕਿਰਪਾ ਕਰਕੇ ਪਾਪ ਕੱਟ ਦੇਂਦਾ ਹੈ ਅਤੇ ਬੁੱਧੀ ਰੂਪੀ ਅੱਖਾਂ ਵਿਚ ਗਿਆਨ ਦਾ ਸੁਰਮਾ ਪਾ ਦੇਂਦਾ ਹੈ।

**ਅੰਦਰਹੁ ਜਿਨ ਕਾ ਮੋਹੁ ਤੁਟਾ**
**ਤਿਨ ਕਾ ਸਬਦੁ ਸਚੈ ਸਵਾਰਿਆ॥**



ਜਿਨ੍ਹਾਂ ਦਾ ਅੰਦਰੋਂ ਹਿਰਦੇ ਤੋਂ ਮਾਇਆ ਦਾ ਮੋਹ ਟੁੱਟ ਗਿਆ ਹੈ, ਉਨ੍ਹਾਂ ਦਾ (ਸੱਚੇ) ਗੁਰੂ ਨੇ (ਸਬਦੁ) ਬਚਨ ਸੰਵਾਰ=ਸਫਲਾ ਕਰ ਦਿਤਾ ਹੈ। ਅਰਥਾਤ ਜਿਨ੍ਹਾਂ ਦਾ ਮਾਇਆ ਦਾ ਮੋਹ ਦੂਰ ਹੋ ਗਿਆ ਹੈ, ਉਨ੍ਹਾਂ ਦੀ ਵਾਕ ਬਾਣੀ ਗੁਰੂ ਦੀ ਕਿਰਪਾ ਨਾਲ ਸੱਤ ਹੋ ਜਾਂਦੀ ਹੈ।
ਯਥਾ - ***ਨਾਨਕ ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ॥***
***ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥***

(ਗਉੜੀ ਵਾਰ ਮ: ੪, ਪਉੜੀ ੧੨)

**ਕਹੈ ਨਾਨਕੁ ਏਹੁ ਅਨੰਦੁ ਹੈ**
**ਆਨੰਦੁ ਗੁਰ ਤੇ ਜਾਣਿਆ॥ ੭॥**

ਗੁਰੂ (ਨਾਨਕ ਜੋਤਿ ਅਮਰਦਾਸ) ਜੀ ਕਹਿੰਦੇ ਹਨ, ਆਨੰਦ ਇਹੀ ਹੈ, ਜੇਹੜਾ ਆਨੰਦ ਗੁਰੂ ਤੋਂ ਜਾਣਿਆਂ ਹੈ। ਅਰਥਾਤ ਮਾਇਆ ਦਾ ਮੋਹ

ਦੂਰ ਹੋ ਜਾਣ ਕਰਕੇ ਫਿਰ ਜੋ ਨਾਮ ਰਸ ਦਾ ਆਨੰਦ ਆਉਂਦਾ ਹੈ, ਉਸਦੀ ਸੋਝੀ ਗੁਰੂ ਤੋਂ ਆਉਂਦੀ ਹੈ ਤੇ ਉਹੀ ਸੱਚਾ ਆਨੰਦ ਹੈ।

ਮਾਇਕ ਭੋਗਾਂ ਨੂੰ ਭੋਗਦਾ ਹੋਇਆ ਹਰ ਇਕ ਪੁਰਸ਼ ਏਹੀ ਕਹਿੰਦਾ ਹੈ ਕਿ ਉਸਨੂੰ ਬੜਾ ਅਨੰਦ ਹੈ। ਪਰ ਸਤਿਗੁਰੂ ਜੀ ਫ਼ੁਰਮਾਉਂਦੇ ਹਨ-

**ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ॥**

ਹੇ ਪਿਆਰੇ! ਇਹ ਪਦਾਰਥਾਂ ਦੇ ਅਨੰਦ ਥੋੜੇ ਦਿਨਾਂ ਦੇ ਹੁੰਦੇ ਹਨ।

ਭਾਵ-ਮਾਇਕ ਪਦਾਰਥਾਂ ਦੇ ਅਨੰਦ, ਇਸਤ੍ਰੀ ਪੁੱਤਰਾਂ ਦੇ ਅਨੰਦ, ਬਲਵਾਨ ਸੁੰਦਰ ਸਰੀਰ ਦਾ ਅਨੰਦ ਇਹ ਸਭ ਛੇਤੀ ਹੀ ਚਲੇ ਜਾਣ ਵਾਲੇ ਥੋੜੇ ਦਿਨਾਂ ਦੇ ਪ੍ਰਾਹੁਣੇ ਹੁੰਦੇ ਹਨ। ਨਾ ਪਦਾਰਥਾਂ ਦਾ ਅਨੰਦ ਸਦਾ ਰਹਿੰਦਾ ਹੈ ਨਾ ਇਸਤ੍ਰੀ ਪੁੱਤਰਾਂ ਦਾ ਅਤੇ ਨਾ ਸੁੰਦਰ ਬਲਵਾਨ ਸਰੀਰ ਦਾ ਅਨੰਦ ਸਦਾ ਬਣਿਆਂ ਰਹਿੰਦਾ ਹੈ। ਇਨ੍ਹਾਂ ਜਾਂਦਿਆਂ ਨੂੰ ਚਿਰ ਨਹੀਂ ਲੱਗਦਾ। ਪਰ ਵਾਹਿਗੁਰੂ ਨਾਮ ਦਾ ਸੱਚਾ ਅਨੰਦ ਸਦਾ ਸਥਿਰ ਰਹਿੰਦਾ ਹੈ ਅਤੇ ਅੰਤ ਸਮੇਂ ਜੀਵ ਦੇ ਨਾਲ ਜਾਂਦਾ ਹੈ। ਇਸ ਕਰਕੇ ਇਹ ਸੱਚਾ ਅਨੰਦ ਹੈ ਜਿਸਦੀ ਪ੍ਰਾਪਤੀ ਗੁਰੂ ਤੋਂ ਹੁੰਦੀ ਹੈ। ਗੁਰੂ ਜਗਿਆਸੂ ਦਾ ਅਗਿਆਨ ਅੰਨ੍ਹੇਰਾ ਦੂਰ ਕਰਕੇ ਉਸਨੂੰ ਗਿਆਨ ਦੇ ਪ੍ਰਕਾਸ਼ ਦੁਆਰਾ ਝੂਠੇ ਪਦਾਰਥਾਂ ਦਾ ਮੋਹ ਦੂਰ ਕਰ ਦੇਂਦਾ ਹੈ। ਜਿਸ ਕਰਕੇ ਜਗਿਆਸੂ ਦੀ ਸੱਚੇ ਨਾਮ ਨਾਲ ਲਿਵ ਲੱਗ ਜਾਂਦੀ ਹੈ, ਏਹੀ ਅਨੰਦ ਦੀ ਅਵਸਥਾ ਹੈ ਜੋ ਗੁਰੂ ਤੋਂ ਜਾਣੀ ਜਾਂਦੀ ਹੈ।

## ੭. ਸਾਖੀ

# ਆਨੰਦੁ ਗੁਰ ਤੇ ਜਾਣਿਆ॥

ਭਾਈ ਧਿੰਗ ਜ਼ਾਤ ਦਾ ਨਾਈ ਅਤੇ ਇਕ ਵੈਰਾਗੀ ਸਾਧੂ ਦਾ ਚੇਲਾ ਸੀ। ਇਸਨੂੰ ਮਨ ਦੀ ਸ਼ਾਂਤੀ ਵਾਸਤੇ ਚੇਟਕ ਤਾਂ ਲੱਗੀ ਹੋਈ ਸੀ ਪਰ ਇਸਨੂੰ ਆਪਣੇ ਕੰਮ ਵਿਚ ਸਫਲਤਾ ਨਹੀਂ ਸੀ ਹੋਈ। ਇਸ ਕਰਕੇ ਇਹ ਕਿਸੇ ਮਹਾਂ ਪੁਰਸ਼ ਦੀ ਭਾਲ ਵਿਚ ਸੀ ਜਿਸ ਤੋਂ ਇਸਦੇ ਮਨ ਦੀ ਮੁਰਾਦ ਪੂਰੀ ਹੋਵੇ। ਏਸੇ ਲਗਨ ਵਿਚ ਹੀ ਜਦ ਇਸਨੇ ਗੁਰੂ ਅੰਗਦ ਸਾਹਿਬ ਦੀ ਮਹਿਮਾ ਸੁਣੀ ਤਾਂ ਇਹ ਆਪ ਜੀ ਪਾਸ ਖਡੂਰ ਸਾਹਿਬ ਆਇਆ। ਏਥੇ ਆਣ ਕੇ ਇਹ ਗੁਰੂ ਸਾਹਿਬ ਦੀ ਸੰਗਤ ਦੀ ਸੇਵਾ ਵਿਚ ਜੁਟ ਗਿਆ ਅਤੇ ਰਾਤ ਦਿਨ ਅਣਥੱਕ ਸੇਵਾ ਕਰਦਾ ਰਿਹਾ। ਜੈਸਾ ਕਿ-ਪਾਣੀ ਗਰਮ ਕਰਕੇ ਸੰਗਤ ਨੂੰ ਇਸ਼ਨਾਨ ਕਰਾਉਣਾ, ਸੰਗਤ ਦੇ ਬਸਤ੍ਰ ਧੋਣੇ, ਦੂਰੋਂ ਚਲ ਕੇ ਆਇਆਂ ਦੇ ਪੈਰ ਘੁੱਟਣੇ, ਪੱਖਾ ਝੱਲਣਾ, ਲੰਗਰ ਦੇ ਭਾਂਡੇ ਸਾਫ਼ ਕਰਨੇ ਅਤੇ ਜਦ ਵੇਹਲ ਮਿਲੇ ਗੁਰੂ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋ ਕੇ ਉਨ੍ਹਾਂ ਦੀ ਸੇਵਾ ਕਰਨੀ। ਇਸ ਪ੍ਰਥਾਏ ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ-

*ਤਪਤ ਨੀਰ ਕਰਵਾਇ ਸ਼ਨਾਨ॥*
*ਵਸਤ੍ਰ ਪਖਾਰਹਿ ਮਲਿ ਕਰ ਹਾਨ॥*
*ਚਰਨ ਚਾਪ ਹਾਂਕਤ ਹੈ ਵਾਯੁ॥*
*ਬਾਸਨਿ ਧੋਵਹਿ ਮਾਂਜ ਬਣਾਯੁ॥*
*ਕਬਿ ਕਬਿ ਗੁਰ ਕੀ ਸੇਵਾ ਪਾਇ॥*
*ਮਹਾਂ ਪ੍ਰੇਮ ਤੇ ਕਰਹਿ ਬਣਾਇ॥*

ਇਸ ਤਰ੍ਹਾਂ ਭਾਈ ਧਿੰਗ ਤਨ ਮਨ ਨਾਲ ਸੰਗਤ ਦੀ ਅਣਥਕ ਸੇਵਾ ਕਰਦਾ ਅਤੇ ਦੋ ਵੇਲੇ ਦੀਵਾਨ ਵਿਚ ਬੈਠਕੇ ਕੀਰਤਨ ਸੁਣਦਾ।

ਇਕ ਦਿਨ ਏਕਾਂਤ ਸਮਾਂ ਵੇਖਕੇ ਧਿੰਗ ਨੇ ਗੁਰੂ ਜੀ ਪਾਸ ਬੇਨਤੀ ਕੀਤੀ-ਸੱਚੇ ਪਾਤਸ਼ਾਹ! ਮੇਰੇ ਮਨ ਦੀ ਕਲਪਨਾ ਦੂਰ ਨਹੀਂ ਹੁੰਦੀ, ਮੈਂ ਭਾਵੇਂ ਬਹੁਤ ਯਤਨ ਕਰਦਾ ਹਾਂ ਪਰ ਮੇਰਾ ਮਨ ਸਿਮਰਨ ਵਿਚ ਨਹੀਂ ਜੁੜਦਾ, ਜਿਸ ਕਰਕੇ ਮੇਰੇ ਮਨ ਨੂੰ ਸ਼ਾਂਤੀ ਸੁਖ ਦਾ ਅਨੰਦ ਪ੍ਰਾਪਤ ਨਹੀਂ ਹੁੰਦਾ।

ਸਤਿਗੁਰੂ ਜੀ ਨੇ ਧਿੰਗ ਦੀ ਸ਼ਰਧਾ ਤੇ ਪ੍ਰੇਮ ਵੇਖਕੇ ਆਖਿਆ, ਧਿੰਗ! ਤੂੰ ਸੰਗਤ ਦੀ ਸੇਵਾ ਕਰਦਾ ਹੈਂ, ਇਸਨੂੰ ਨਿਸ਼ਕਾਮ ਹੋ ਕੇ ਕਰੀ ਜਾਹ! ਬਾਣੀ ਸੁਣਿਆਂ ਕਰ, ਕੀਰਤਨ ਵਿਚ ਮਨ ਨੂੰ ਜੋੜਿਆ ਕਰ, ਨਾਮ ਸਿਮਰਨ ਕਰਿਆ ਕਰ। ਸਿਮਰਨ ਨਾਲ ਤੇਰੀ ਲਿਵ ਲੱਗ ਜਾਏਗੀ ਅਤੇ ਉਹ ਲਿਵ ਤੈਨੂੰ ਨਿਰੰਕਾਰ ਨਾਲ ਜੋੜ ਦੇਵੇਗੀ। ਇਸ ਉਪਦੇਸ਼ ਦੁਆਰਾ ਆਪ ਜੀ ਨੇ ਭਾਈ ਧਿੰਗ ਨੂੰ ਨਾਮ ਦਾਨ ਦੀ ਬਖ਼ਸ਼ਿਸ਼ ਕਰਕੇ ਨਦਰੀ ਨਦਰ ਨਿਹਾਲ ਕਰਕੇ ਸ਼ਾਂਤੀ ਸੁਖ ਦੇ ਕੇ ਅਨੰਦ ਦੀ ਸੂਝ ਕਰ ਦਿਤੀ।

ਇਸ ਤਰ੍ਹਾਂ ਭਾਈ ਧਿੰਗ ਨੂੰ ਅਨੰਦ ਪ੍ਰਾਪਤੀ ਦੀ ਸਮਝ ਗੁਰੂ ਜੀ ਤੋਂ ਪੈ ਗਈ ਅਤੇ ਉਹ ਅਨੰਦ ਹੋ ਕੇ ਨਾਮ ਸਿਮਰਨ ਵਿਚ ਲੱਗ ਕੇ ਆਪ ਤਰਿਆ ਅਤੇ ਸੰਗੀ ਸਾਥੀਆਂ ਤੇ ਪ੍ਰਵਾਰ ਨੂੰ ਤਾਰਨਹਾਰਾ ਹੋ ਗਿਆ।

***ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥***
***ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ ੧॥***

(ਸ੍ਰੀ ਜਪੁਜੀ)

## ਅੱਠਵੀਂ ਪਉੜੀ

***ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ ॥**

ਹੇ ਬਾਬਾ ਗੁਰੂ ਨਾਨਕ! ਜਿਸ ਨੂੰ ਤੂੰ ਦੇਵੇਂ ਸੋਈ ਪੁਰਸ਼ ਤੇਰੀ ਬਖ਼ਸ਼ਿਸ਼ ਅਨੰਦ ਨੂੰ ਪਾਉਂਦਾ ਹੈ।

**ਪਾਵੈ ਤ ਸੋ ਜਨੁ ਦੇਹਿ ਜਿਸ ਨੋ ਹੋਰਿ ਕਿਆ ਕਰਹਿ ਵੇਚਾਰਿਆ॥**

ਉਹੀ ਪੁਰਸ਼ (ਬਖ਼ਸ਼ਿਸ਼ ਨੂੰ) ਪਾਉਂਦਾ ਹੈ ਜਿਸਨੂੰ ਤੂੰ ਦੇਵੇਂ, ਹੋਰ ਦੂਜੇ ਵਿਚਾਰੇ ਕੀ ਕਰ ਸਕਦੇ ਹਨ? ਅਰਥਾਤ ਜਿਸਨੂੰ ਤੂੰ ਕਿਰਪਾ ਕਰਕੇ (ਅਨੰਦ ਦੀ) ਦਾਤ ਨਹੀਂ ਦੇਂਦਾ ਉਹ ਕੁਛ ਨਹੀਂ ਕਰ ਸਕਦਾ, ਉਸਦਾ ਕੋਈ ਜ਼ੋਰ ਨਹੀਂ ਚਲਦਾ।



ਯਥਾ - *ਜੋਰੁ ਨ ਮੰਗਣਿ ਦੇਣਿ ਨ ਜੋਰੁ॥*

**ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ॥**

ਕਈ ਇਕ (ਅਨੰਦ ਦੀ ਪ੍ਰਾਪਤੀ ਵਾਸਤੇ) ਭਰਮ ਵਿਚ ਭੁਲਕੇ ਦਸੋਂ ਦਿਸ਼ਾਂ ਵਿਚ ਭਟਕਦੇ ਫਿਰਦੇ ਹਨ, ਅਤੇ ਕਈ ਇਕਨਾਂ ਨੇ ਤੇਰੇ

---

*ਸ੍ਰੀ ਗੁਰੂ ਅਮਰਦਾਸ ਜੀ ਨੇ ਜਿਹੜੀਆਂ ਦੋ ਪੋਥੀਆਂ ਗੁਰਬਾਣੀ ਦੀਆਂ ਸੰਸਰਾਮ ਆਪਣੇ ਪੋਤਰੇ ਤੋਂ ਲਿਖਵਾਈਆਂ ਸਨ, ਉਨ੍ਹਾਂ ਵਿਚ ਗੁਰੂ ਨਾਨਕ ਦੇਵ ਜੀ ਨੂੰ 'ਬਾਬਾ' ਲਿਖਿਆ ਹੋਇਆ ਹੈ, ਜੈਸਾ ਕਿ 'ਮਹਲਾ ਬਾਬੇ ਜੀ ਦਾ' ਪੋਥੀ ਦਾ, ਆਰੰਭ ਕਰਨ ਲਗਿਆਂ ਵੀ ਲਿਖਿਆ ਹੈ-'ਬਾਬਾ ਨਾਨਕ ਬੇਦੀ ਪਾਤਸ਼ਾਹ ਦੀਨ ਦੁਨੀ ਦਾ ਟਿੱਕਾ।' ਸੋ ਇਥੇ 'ਬਾਬਾ' ਪਦ ਗੁਰੂ ਨਾਨਕ ਜੀ ਨੂੰ ਹੀ ਸੰਬੋਧਨ ਕੀਤਾ ਸਮਝਣਾ ਯਥਾਰਥ ਹੈ।

ਨਾਮ ਵਿਚ ਲੱਗ ਕੇ ਆਪਣੇ ਆਪ ਨੂੰ ਸਵਾਰ ਲਿਆ ਹੈ।

**ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ॥**

ਗੁਰੂ ਦੀ ਕਿਰਪਾ ਨਾਲ ਉਨ੍ਹਾਂ ਦਾ ਮਨ ਨਿਰਵਿਕਾਰ ਹੋ ਗਿਆ ਹੈ ਜਿਨ੍ਹਾਂ ਨੂੰ ਭਾਣਾ ਚੰਗਾ ਲੱਗਦਾ ਹੈ। ਅਰਥਾਤ ਜਿਹੜੇ ਨਿਰੰਕਾਰ ਦੇ ਭਾਣੇ ਵਿਚ ਪ੍ਰਸੰਨ ਰਹਿੰਦੇ ਹਨ, ਉਨ੍ਹਾਂ ਦੇ ਮਨ ਦੇ ਵਿਕਾਰ ਗੁਰੂ ਦੀ ਕਿਰਪਾ ਨਾਲ ਮਿਟ ਜਾਂਦੇ ਹਨ।

**ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ॥ ੮॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਜਿਸ ਪਿਆਰੇ ਨੂੰ ਤੂੰ ਦੇਂਦਾ ਹੈਂ ਸੋਈ ਪੁਰਸ਼ (ਤੇਰੀ ਬਖ਼ਸ਼ਿਸ਼ ਦੀ ਦਾਤ ਨੂੰ) ਪਾਉਂਦਾ ਹੈ।



ਭਾਵਾਰਥ –ਪਿਛਲੀ ਪਉੜੀ ਵਿਚ ਦਸਿਆ ਸੀ ਕਿ (ਅਨੰਦ) ਆਤਮ ਸੁਖ ਗੁਰੂ ਤੋਂ ਜਾਣਿਆਂ ਜਾਂਦਾ ਹੈ, ਪ੍ਰੰਤੂ ਇਸ ਪਉੜੀ ਵਿਚ ਫ਼ੁਰਮਾਉਂਦੇ ਹਨ ਕਿ ਇਹ ਅਨੰਦ ਦੀ ਦਾਤ ਜਿਸ ਨੂੰ ਵਾਹਿਗੁਰੂ ਕਿਰਪਾ ਕਰੇ ਉਸ ਨੂੰ ਹੀ ਪ੍ਰਾਪਤ ਹੁੰਦੀ ਹੈ। ਹੋਰ ਉਸ ਦੀ ਕਿਰਪਾ ਤੋਂ ਬਿਨਾਂ ਕੋਈ ਵਿਚਾਰਾ ਕੁਛ ਨਹੀਂ ਕਰ ਸਕਦਾ।

ਕਈ ਇਕ ਇਸ ਗੱਲ ਤੋਂ ਅਨਜਾਣਪੁਣੇ ਦੇ ਕਾਰਨ (ਕਿ ਇਹ ਦਾਤ ਉਸਦੀ ਕਿਰਪਾ ਨਾਲ ਮਿਲਦੀ ਹੈ) ਭਰਮ ਵਿਚ ਭੁਲਕੇ ਦੇਸਾਂ ਪਰਦੇਸਾਂ ਵਿਚ ਇਸ ਦੀ ਪ੍ਰਾਪਤੀ ਵਾਸਤੇ ਭਟਕਦੇ ਫਿਰਦੇ ਹਨ। ਪਰ ਕਈ ਇਕ ਜਿਨ੍ਹਾਂ ਤੇ ਕਿਰਪਾ ਹੁੰਦੀ ਹੈ ਉਹ ਨਾਮ ਸਿਮਰਨ ਵਿਚ ਲੱਗ ਕੇ ਘਰ ਬੈਠੇ ਹੀ ਇਸਨੂੰ ਪ੍ਰਾਪਤ ਕਰ ਲੈਂਦੇ ਹਨ। ਨਾਮ ਸਿਮਰਨ ਨਾਲ

ਜਦ ਮਨ ਨਿਰਮਲ ਹੋ ਜਾਂਦਾ ਹੈ ਤਾਂ ਵਾਹਿਗੁਰੂ ਦਾ ਭਾਣਾ ਚੰਗਾ ਲੱਗਦਾ ਹੈ ਅਤੇ ਨਿਸਚਾ ਹੋ ਜਾਂਦਾ ਹੈ ਕਿ:-

*ਕਰਮੁ ਹੋਵੈ ਗੁਰੁ ਭਗਤਿ ਦ੍ਰਿੜਾਏ॥*
*ਵਿਣੁ ਕਰਮਾ ਕਿਉ ਪਾਇਆ ਜਾਏ॥*
*ਆਪੇ ਕਰੇ ਕਰਾਏ ਕਰਤਾ*
*ਜਿਉ ਭਾਵੈ ਤਿਵੈ ਚਲਾਇਦਾ॥*

(ਮਾਰੂ ਮਹਲਾ ੩, ਪੰਨਾ ੧੦੬੧)

ਉਨ੍ਹਾਂ ਨੂੰ ਹਰ ਦੁਖ ਸੁਖ ਸਮੇਂ ਉਸ ਦਾ ਭਾਣਾ ਮਿੱਠਾ ਲੱਗਦਾ ਹੈ। ਯਥਾ:-

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥*

(ਆਸਾ ਮਹਲਾ ੫, ਪੰਨਾ ੩੯੪)



ਜਦ ਇਹ ਅਵਸਥਾ ਆ ਜਾਵੇ ਤਾਂ ਫਿਰ ਮਨ ਹਰ ਸਮੇਂ ਇਕਸਾਰ ਅਨੰਦ ਰਹਿੰਦਾ ਹੈ

## ੮. ਸਾਖੀ

# ਜਿਸੁ ਤੂ ਦੇਹਿ ਸੋਈ ਜਨੁ ਪਾਵੈ॥

ਜਿਸ ਨੂੰ ਗੁਰੂ ਪ੍ਰਮਾਤਮਾ ਅਨੰਦ ਦੀ ਦਾਤ ਬਖ਼ਸ਼ਿਸ਼ ਕਰੇ ਉਹੀ ਪੁਰਸ਼ ਪਾਉਂਦਾ ਹੈ, ਜੈਸਾ ਕਿ ਕੁਬਜਾਂ ਰਾਜੇ ਕੰਸ ਦੇ ਬਾਗ ਦੀ ਮਾਲਣ ਸੀ, ਜੋ ਰੋਜ਼ ਨੇਮ ਨਾਲ ਕੰਸ ਵਾਸਤੇ ਸੋਹਣੇ ਸੋਹਣੇ ਫੁਲਾਂ ਦਾ ਹਾਰ ਪਰੋਕੇ ਉਸ ਦੇ ਮਹਿਲਾਂ ਵਿਚ ਭੇਟਾ ਕਰਨ ਜਾਂਦੀ ਹੁੰਦੀ ਸੀ। ਇਕ ਦਿਨ ਜਦ ਕੁਬਜਾਂ ਕੰਸ ਵਾਸਤੇ ਹਾਰ ਲੈ ਕੇ ਮਹਿਲਾਂ ਨੂੰ ਜਾ ਰਹੀ ਸੀ ਤਾਂ ਉਸ ਨੇ ਸੁਣਿਆਂ ਕਿ ਕ੍ਰਿਸ਼ਨ ਭਗਵਾਨ ਜੀ ਇਧਰ ਆ ਰਹੇ ਹਨ। ਉਹ ਉਥੇ

ਹੀ ਖੜੀ ਹੋ ਗਈ ਅਤੇ ਜਦ ਕ੍ਰਿਸ਼ਨ ਜੀ ਉਸ ਪਾਸੋਂ ਲੰਘਣ ਲਗੇ ਤਾਂ ਕੁਬਜਾਂ ਅਗੇ ਹੋ ਕੇ ਆਪ ਜੀ ਦੇ ਗਲ ਵਿਚ ਹਾਰ ਪਾਉਣ ਲਗੀ, ਪਰ ਕੁਬਜਾਂ ਦੇ ਲੱਕ ਦਾ ਕੁਬ ਨਿਕਲਿਆ ਹੋਇਆ ਸੀ, ਜਿਸ ਕਰਕੇ ਉਸ ਦਾ ਹੱਥ ਕ੍ਰਿਸ਼ਨ ਭਗਵਾਨ ਜੀ ਦੇ ਸਿਰ ਤਕ ਨਾ ਪਹੁੰਚ ਸਕਿਆ। ਉਸ ਦੀ ਸ਼ਰਧਾ ਤੇ ਪ੍ਰੇਮ ਵੇਖ ਕੇ ਕ੍ਰਿਸ਼ਨ ਜੀ ਉਸ ਉਤੇ ਬਹੁਤ ਪ੍ਰਸੰਨ ਹੋ ਗਏ ਅਤੇ ਉਸ ਦੇ ਪੈਰ ਉਤੇ ਆਪਣੇ ਪੈਰ ਦਾ ਅੰਗੂਠਾ ਰਖਕੇ ਉਸ ਦੀ ਠੋਡੀ ਹੇਠਾਂ ਹੱਥ ਦੇ ਕੇ ਇਕ ਝਟਕਾ ਦਿਤਾ, ਜਿਸ ਨਾਲ ਕੁਬਜਾਂ ਦਾ ਕੁੱਬ ਨਿਕਲ ਗਿਆ ਅਤੇ ਉਹ ਸਿੱਧੀ ਹੋ ਗਈ।

ਇਸ ਤਰ੍ਹਾਂ ਜਦ ਕ੍ਰਿਸ਼ਨ ਭਗਵਾਨ ਨੇ ਪ੍ਰਸੰਨ ਹੋ ਕੇ ਕੁਬਜਾਂ ਦਾ ਕੁੱਬ ਦੂਰ ਕਰ ਦਿਤਾ ਤਾਂ ਉਹ ਖ਼ੁਸ਼ੀ ਨਾਲ ਨੱਚ ਨੱਚ ਕੇ ਕ੍ਰਿਸ਼ਨ ਭਗਵਾਨ ਦੀ ਮਹਿਮਾ ਦੇ ਗੀਤ ਗਾਉਣ ਲੱਗ ਪਈ। ਇਸ ਤਰ੍ਹਾਂ ਕੁਬਜਾਂ ਉਤੇ ਪ੍ਰਸੰਨ ਹੋ ਕੇ ਕ੍ਰਿਸ਼ਨ ਭਗਵਾਨ ਨੇ ਉਸ ਦਾ ਜਨਮ ਮਰਨ ਕੱਟਕੇ ਉਸ ਨੂੰ ਸਦਾ ਦਾ ਅਨੰਦ ਦੇ ਦਿਤਾ। ਯਥਾ-

***ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ॥***
***ਪਰਸ ਨਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ॥***

(ਨਟ ਮਹਲਾ ੪, ਪੰਨਾ ੯੮੧)

ਤਥਾ - ***ਤੁਸਿ ਨਾਨਕੁ ਦੇਵੈ ਜਿਸੁ ਨਾਮੁ ਤਿਨਿ ਹਰਿ ਰੰਗੁ ਮਣਿਆ॥***

(ਗਉੜੀ ਵਾਰ ਮਹਲਾ ੫)

## ਨੌਵੀਂ ਪਉੜੀ

# ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ॥

ਹੇ ਪਿਆਰੇ ਸੰਤ ਜਨੋ! ਆਵੋ (ਅਕਥ) ਪ੍ਰਮੇਸ਼ਰ ਦੀ ਕਥਾ ਕਰੀਏ

ਅਰਥਾਤ ਗੁਣ ਗਾਵੀਏ। ਪ੍ਰਸ਼ਨ-

**ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ ॥**

ਅਤੇ ਨਾ ਵਰਨਨ ਕੀਤੇ ਜਾਣ ਵਾਲੇ ਦਾ ਵਰਨਨ ਕਰੀਏ ਕਿ ਉਸ ਨੂੰ ਕਿਸ ਦੁਆਰੇ=ਸਾਧਨ ਨਾਲ ਪਾਈਦਾ ਹੈ।

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥**

ਉੱਤਰ-ਤਨ, ਮਨ, ਧਨ ਤੋਂ ਆਦਿ ਸਭ ਕੁਛ ਗੁਰੂ ਨੂੰ ਸਉਂਪ ਕੇ, ਉਸ ਦੀ ਆਗਿਆ ਵਿਚ ਰਹਿਣ ਨਾਲ ਉਸ ਨੂੰ ਪਾਈਦਾ ਹੈ।

**ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ ॥**



ਗੁਰੂ ਜੀ ਦਾ ਹੁਕਮ ਮੰਨੋ ਅਤੇ (ਸੱਚੀ ਬਾਣੀ) ਗੁਰੂ ਬਾਣੀ ਦਾ ਜਾਪ ਕਰੋ।

**ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ॥ ੯ ॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ ਸੁਣੋ, ਹੇ ਸੰਤ ਜਨੋ! ਅਕਥ ਵਾਹਿਗੁਰੂ ਦੀ ਕਥਾ ਨੂੰ ਕਥਨ ਕਰੋ।

ਪਿਛਲੀ ਅੱਠਵੀਂ ਪਉੜੀ ਵਿਚ ਫ਼ੁਰਮਾਇਆ ਸੀ ਕਿ ਅਨੰਦ ਤਥਾ ਆਤਮ ਸੁਖ ਪ੍ਰਮਾਤਮਾ ਕਿਰਪਾ ਕਰਕੇ ਜਿਸ ਨੂੰ ਦੇਵੇ ਉਸ ਨੂੰ ਪ੍ਰਾਪਤ ਹੁੰਦਾ ਹੈ।

ਇਸ ਪਉੜੀ ਵਿਚ ਫ਼ੁਰਮਾਉਂਦੇ ਹਨ ਕਿ ਹੇ ਮਿੱਤਰ ਪਿਆਰਿਓ! ਆਓ ਇਹ ਜਾਨਣਾ ਕਰੀਏ ਕਿ ਉਸ ਕਿਰਪਾਲੂ ਨੂੰ ਪ੍ਰਾਪਤ ਕਰਨ

ਵਾਸਤੇ ਕਿਹੜੇ ਸਾਧਨਾਂ ਦੀ ਲੋੜ ਹੈ। ਫਿਰ ਸਾਧਨ ਦਸਦੇ ਹਨ ਕਿ ਆਪਣਾ ਤਨ, ਮਨ ਤੇ ਧਨ ਜਿਨ੍ਹਾਂ ਦਾ ਸਾਨੂੰ ਮਾਣ ਤੇ ਹੰਕਾਰ ਹੈ, ਉਹ ਸਭ ਕੁਛ ਗੁਰੂ ਦੇ ਸਮਰਪਨ ਕਰ ਦੇਈਏ ਅਤੇ ਉਸ ਦੇ ਹੁਕਮ ਨੂੰ-

***ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ***
***ਹਿਕਮਤਿ ਹੁਕਮੁ ਚੁਕਾਈਐ॥*** (ਤਿਲੰਗ ਮ: ੧)

ਮਿੱਠਾ ਕਰਕੇ ਮੰਨਣ ਨਾਲ ਉਸ ਪਿਆਰੇ ਨੂੰ ਪਾਈਦਾ ਹੈ।

## *੯. ਸਾਖੀ*

# ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥



ਪੀਪਾ ਭਗਤ ਗਗਨੋਰ (ਰਾਜਸਥਾਨ) ਦਾ ਰਾਜਾ ਸੀ। ਇਸਦਾ ਜਨਮ ਸੰਮਤ ੧੪੮੩ ਵਿਚ ਹੋਇਆ ਲਿਖਿਆ ਹੈ, ਪਹਿਲਾਂ ਇਹ ਦੁਰਗਾ ਦਾ ਪੁਜਾਰੀ ਸੀ। ਉਪਰੰਤ ਇਸਨੂੰ ਇਕ ਸੰਤ ਮੰਡਲੀ ਦੀ ਸੰਗਤ ਕਰਕੇ ਪ੍ਰਭੂ ਭਗਤੀ ਦੀ ਲਗਨ ਲੱਗ ਗਈ। ਜਿਸ ਕਰਕੇ ਇਸ ਨੇ ਕਾਂਸ਼ੀ ਪਹੁੰਚ ਕੇ ਸੁਆਮੀ ਰਾਮਾ ਨੰਦ ਤੋਂ ਉਪਦੇਸ਼ ਲਿਆ ਅਤੇ ਰਾਜ ਭਾਗ ਤਿਆਗ ਕੇ ਵੈਰਾਗ ਧਾਰਨ ਕਰ ਲਿਆ। ਪਰ ਇਸਦਾ ਆਪਣੀ ਰਾਣੀ ਸੀਤਾ ਨਾਲ ਬਹੁਤ ਪਿਆਰ ਸੀ। ਰਾਣੀ ਆਪਣੇ ਪਤਿਬ੍ਰਤਾ ਧਰਮ ਵਿਚ ਦ੍ਰਿੜ੍ਹ ਸੀ, ਇਸ ਕਰਕੇ ਰਾਣੀ ਵੀ ਇਸ ਦੇ ਦੇਸ਼ ਰਟਨ ਸਮੇਂ ਨਾਲ ਹੀ ਰਹਿੰਦੀ ਸੀ। ਪਤੀ ਤੇ ਸਤੀ ਦੋਵੇਂ ਰਾਤ ਦਿਨ ਭਗਤੀ ਵਿਚ ਮਸਤ ਰਹਿੰਦੇ ਅਤੇ ਏਸੇ ਭਗਤੀ ਭਾਵ ਕਰਕੇ ਹੀ ਦੋਵੇਂ ਦੁਆਰਕਾ ਨਗਰੀ ਸ੍ਰੀ ਕ੍ਰਿਸ਼ਨ ਭਗਵਾਨ ਦੇ ਦਰਸ਼ਨ ਕਰਨ ਵਾਸਤੇ ਪਹੁੰਚ ਗਏ।

ਇਕ ਦਿਨ ਇਕ ਕਥਾ ਵਾਚਕ ਪੰਡਿਤ ਨੇ ਕਿਹਾ ਭਗਵਾਨ

ਕ੍ਰਿਸ਼ਨ ਜੀ ਨੇ ਆਪਣੀ ਦੁਆਰਕਾ ਨਗਰੀ ਜਲ ਵਿਚ ਵਸਾਈ ਹੋਈ ਹੈ ਅਤੇ ਉਹ ਆਪਣੀ ਪਟਰਾਣੀ ਰਾਧਕਾ ਸਹਿਤ ਉਥੇ ਹੀ ਰਹਿੰਦੇ ਹਨ। ਜਦ ਪੰਡਿਤ ਪਾਸੋਂ ਪੀਪਾ ਜੀ ਨੇ ਇਹ ਗੱਲ ਸੁਣੀ ਤਾਂ ਆਪ ਜੀ ਨੇ ਜਿਨ੍ਹਾਂ ਨੂੰ ਪ੍ਰਭੂ ਦਰਸ਼ਨਾਂ ਦੀ ਤੀਬਰ ਇੱਛਾ ਕਰਕੇ ਤਨ ਮਨ ਦੀ ਸੁੱਧ ਵੀ ਭੁਲੀ ਹੋਈ ਸੀ ਸਮੁੰਦਰ ਵਿਚ ਛਾਲ ਮਾਰ ਦਿਤੀ। ਉਨ੍ਹਾਂ ਦੇ ਪਿੱਛੇ ਉਨ੍ਹਾਂ ਦੀ ਰਾਣੀ ਸੀਤਾ ਨੇ ਵੀ ਛਾਲ ਮਾਰ ਦਿਤੀ।

ਭਗਤ ਪੀਪਾ ਦੀ ਸ਼ਰਧਾ ਤੇ ਦ੍ਰਿੜ੍ਹ ਨਿਸ਼ਚਾ ਵੇਖ ਕੇ 'ਭਗਤ ਵਛਲ' ਪ੍ਰਭੂ ਨੇ ਕ੍ਰਿਸ਼ਨ ਭਗਵਾਨ ਦਾ ਰੂਪ ਧਾਰ ਕੇ ਆਪਣੀ ਮਾਇਆ ਨਾਲ ਜਲ ਵਿਚ ਹੀ ਦੁਆਰਕਾ ਨਗਰੀ ਵਸਾ ਦਿਤੀ ਅਤੇ ਭਗਤ ਨੂੰ ਦਰਸ਼ਨ ਦੇ ਕੇ ਉਸ ਦੀ ਭਾਵਨਾ ਪੂਰੀ ਕੀਤੀ। ਉਪਰੰਤ ਸਮੁੰਦਰ ਦੀ ਲਹਿਰ ਨਾਲ ਭਗਵਾਨ ਨੇ ਭਗਤ ਤੇ ਭਗਤਣੀ ਨੂੰ ਸਮੁੰਦਰ ਦੇ ਕਿਨਾਰੇ ਦੁਆਰਕਾ ਨਗਰੀ ਦੇ ਪਾਸ ਆਣ ਬਿਠਾਇਆ।



ਇਹ ਕੌਤਕ ਵੇਖਕੇ ਭਗਤ ਪੀਪਾ ਜੀ ਤੇ ਉਨ੍ਹਾਂ ਦੀ ਪਤਨੀ ਬੜੇ ਹੈਰਾਨ ਹੋਏ ਕਿ ਇਹ ਨਗਰੀ ਪਾਣੀ ਵਿਚੋਂ ਨਿਕਲੀ ਹੈ ਜਾਂ ਅਸੀਂ ਪਾਣੀ ਵਿਚ ਗਏ ਹੀ ਨਹੀਂ, ਸਾਨੂੰ ਏਥੇ ਹੀ ਦਰਸ਼ਨ ਦੇ ਕੇ ਪ੍ਰਭੂ ਲੋਪ ਹੋ ਗਏ ਹਨ?

ਭਗਤ ਜੀ ਆਪਣੇ ਇਸ਼ਟ ਪ੍ਰਭੂ ਦੇ ਦਰਸ਼ਨ ਕਰਕੇ ਕ੍ਰਿਤ ਕ੍ਰਿਤ ਹੋ ਗਏ। ਲੋਕ ਆਪ ਜੀ ਨੂੰ ਇਸ ਤਰ੍ਹਾਂ ਮਸਤ ਵੇਖਕੇ ਬੜੇ ਹੈਰਾਨ ਸਨ ਕਿ ਇਨ੍ਹਾਂ ਤਾਂ ਸਮੁੰਦਰ ਦੇ ਅਸਗਾਹ ਪਾਣੀ ਵਿਚ ਛਾਲਾਂ ਮਾਰ ਦਿਤੀਆਂ ਸਨ ਪਰ ਇਹ ਸਹੀ ਸਲਾਮਤ ਕਿਨਾਰੇ ਉਤੇ ਬੈਠੇ ਹੋਏ ਹਨ, ਇਹ ਕੀ ਕਾਰਨ ਹੈ? ਜਦ ਲੋਕਾਂ ਨੇ ਪੁਛਿਆ ਭਗਤ ਜੀ ਤੁਸੀਂ ਤਾਂ ਡੁਬ ਗਏ ਸੀ। ਤਾਂ ਭਗਤ ਜੀ ਨੇ ਕਿਹਾ ਨਹੀਂ ਭਾਈ ਅਸੀਂ ਤਾਂ ਪ੍ਰਭੂ ਦੀ ਪਾਣੀ ਵਿਚ ਵਸਾਈ ਹੋਈ ਦੁਆਰਕਾ ਨਗਰੀ ਵਿਚ ਪ੍ਰਭੂ ਦੇ ਦਰਸ਼ਨ ਕਰਨ

ਗਏ ਸੀ। ਉਥੋਂ ਪ੍ਰਭੂ ਦੇ ਦਰਸ਼ਨ ਕਰਕੇ ਆਏ ਹਾਂ, ਅਸੀਂ ਡੁਬੇ ਤਾਂ ਨਹੀਂ ਸਾਂ।

ਭਗਤ ਜੀ ਦੀ ਇਹ ਗੱਲ ਸੁਣਕੇ ਲੋਕ ਹੋਰ ਵੀ ਬੜੇ ਹੈਰਾਨ ਹੋਏ ਕਿ ਇਨ੍ਹਾਂ ਦੀ ਸ਼ਰਧਾ ਪੂਰੀ ਕਰਨ ਵਾਸਤੇ ਪ੍ਰਭੂ ਨੇ ਪਾਣੀ ਵਿਚ ਹੀ ਇਨ੍ਹਾਂ ਨੂੰ ਆਪਣੀ ਨਗਰੀ ਸਹਿਤ ਦਰਸ਼ਨ ਦਿਤੇ ਹਨ, ਇਹ ਪ੍ਰਭੂ ਦੇ ਸ਼੍ਰੋਮਣੀ ਭਗਤ ਹਨ। ਇਸ ਨਾਲ ਆਪ ਜੀ ਦੀ ਲੋਕਾਂ ਵਿਚ ਬਹੁਤ ਮਹਿਮਾ ਫੈਲ ਗਈ ਤੇ ਬਹੁਤ ਲੋਕ ਆਪ ਜੀ ਦੇ ਸ਼ਰਧਾਲੂ ਬਣ ਗਏ।

ਇਸ ਤਰ੍ਹਾਂ ਪੀਪਾ ਜੀ ਨੇ ਪਹਿਲਾਂ ਰਾਜ ਭਾਗ ਧਨ ਦਾ ਮਾਨ ਤਿਆਗ ਕੇ ਫਿਰ ਪ੍ਰਭੂ ਮਿਲਾਪ ਦੀ ਲਗਨ ਵਿਚ ਆਪਣਾ ਤਨ ਮਨ ਪ੍ਰਭੂ ਦੇ ਅਰਪਨ ਕਰਕੇ ਆਤਮ ਸੁਖ ਦੇ ਅਨੰਦ ਦੀ ਪ੍ਰਾਪਤੀ ਪਾਈ ਜਿਸ ਨਾਲ ਮਨ ਦੀ ਸਾਰੀ ਭਟਕਣਾ ਅਤੇ ਅਸ਼ਾਂਤੀ ਦੂਰ ਹੋ ਗਈ। ਯਥਾ-



*ਤਨੁ ਮਨੁ ਧਨੁ ਅਰਪੀ ਤਿਨ ਕਉ ਨਿਵਿ ਨਿਵਿ ਲਾਗਉ ਪਾਇ॥*
*ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ॥*

(ਵਾਰ ਵਡਹੰਸ, ਮਹਲਾ ੩॥ਪੰਨਾ ੫੯੭)

## ਦਸਵੀਂ ਪਉੜੀ

# ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥

ਹੇ ਚੰਚਲ ਮਨ! ਚਤਰਾਈ ਨਾਲ ਮਾਲਕ ਨੂੰ ਕਿਸੇ ਨੇ ਨਹੀਂ ਪਾਇਆ। ਯਥਾ-

*ਰੇ ਜਨ ਮਨੁ ਮਾਧਉ ਸਿਉ ਲਾਈਐ॥*
*ਚਤੁਰਾਈ ਨ ਚਤੁਰਭੁਜੁ ਪਾਈਐ॥*

(ਗਉੜੀ ਕਬੀਰ ਜੀ, ਪੰਨਾ ੩੨੪)

**ਚਤੁਰਾਈ ਨ ਪਾਇਆ ਕਿਨੈ**
**ਤੂ ਸੁਣਿ ਮੰਨ ਮੇਰਿਆ॥**

ਚਤੁਰਾਈ ਨਾਲ ਕਿਸੇ ਨੇ ਮਾਲਕ ਨੂੰ ਨਹੀਂ ਪਾਇਆ, ਹੇ ਮੇਰੇ ਮਨ! ਤੂੰ ਸੁਨਣਾ ਕਰ।

**ਏਹ ਮਾਇਆ ਮੋਹਣੀ**
**ਜਿਨਿ ਏਤੁ ਭਰਮਿ ਭੁਲਾਇਆ॥**

ਇਹ ਮਾਇਆ ਮਨ ਨੂੰ ਮੋਹ ਲੈਣ ਵਾਲੀ ਹੈ, ਜਿਸ ਪੁਰਸ਼ ਨੂੰ ਇਸ ਭਰਮ ਵਿਚ ਹੀ ਭੁਲਾਇਆ ਹੋਇਆ ਹੈ (ਕਿ ਸੰਸਾਰ ਦੇ ਪਦਾਰਥਾਂ ਵਿਚ ਹੀ ਸੁਖ ਅਨੰਦ ਹੈ)।

**ਮਾਇਆ ਤ ਮੋਹਣੀ ਤਿਨੈ ਕੀਤੀ**
**ਜਿਨਿ ਠਗਉਲੀ ਪਾਈਆ॥**



ਇਹ ਮੋਹ ਲੈਣ ਵਾਲੀ ਮਾਇਆ ਵੀ ਉਸ ਨੇ ਹੀ ਕੀਤੀ ਹੈ, ਜਿਸ ਨੇ (ਪੁਰਸ਼ ਦੇ ਮਨ ਵਿਚ) ਮੋਹ ਰੂਪੀ ਠੱਗ ਬੂਟੀ ਪਾਈ ਹੈ।

**ਕੁਰਬਾਣੁ ਕੀਤਾ ਤਿਸੈ ਵਿਟਹੁ**
**ਜਿਨਿ ਮੋਹੁ ਮੀਠਾ ਲਾਇਆ॥**

ਮੈਂ ਆਪਣੇ ਆਪ ਨੂੰ ਉਸ ਤੋਂ ਸਦਕੇ ਕਰਦਾ ਹਾਂ, ਜਿਸ ਨੇ ਮੈਨੂੰ (ਆਪਣੇ ਨਾਮ ਦਾ) ਮੋਹ ਮਿਠਾ ਕਰਕੇ ਲਾਇਆ ਹੈ।

ਯਥਾ - ***ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ॥***
***ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ॥***
(ਵਡਹੰਸੁ ਮਹਲਾ ੧, ਪੰਨਾ ੫੬੬)

**ਕਹੈ ਨਾਨਕੁ ਮਨ ਚੰਚਲ**

# ਚਤੁਰਾਈ ਕਿਨੈ ਨ ਪਾਇਆ॥੧੦॥

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਹੇ ਚੰਚਲ ਮਨ! ਪ੍ਰਭੂ ਨੂੰ ਚਤੁਰਾਈ ਨਾਲ ਕਿਸੇ ਨੇ ਨਹੀਂ ਪਾਇਆ॥ ੧੦॥

ਯਥਾ-

***ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥***
***ਤੂਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ॥ ੩॥***

(ਆਸਾ ਕਾਫੀ ਮਹਲਾ ੫, ਪੰ: ੩੯੬)

ਪਿਛਲੀ ਪਉੜੀ ਵਿਚ ਦਸਿਆ ਗਿਆ ਹੈ ਕਿ ਆਪਣਾ ਆਪ ਸਭ ਕੁਝ ਗੁਰੂ ਦੇ ਹਵਾਲੇ ਕਰਕੇ ਫਿਰ ਉਸਦੇ ਹੁਕਮ ਵਿਚ ਚੱਲੀਏ ਤਾਂ ਉਹ ਪ੍ਰਸੰਨ ਹੋ ਕੇ ਜਨਮ ਮਰਨ ਕਟਕੇ ਸਦੀਵੀ ਅਨੰਦ ਦੇਂਦਾ ਹੈ। ਇਸ ਪਉੜੀ ਵਿਚ ਫ਼ੁਰਮਾਨ ਹੈ ਕਿ ਜੇ ਸਭ ਕੁਛ ਉਸ ਨੂੰ ਸੌਂਪ ਕੇ ਵੀ ਆਪਣੀ ਚਤੁਰਾਈ ਦਸੀਏ ਤਾਂ ਉਸ ਨੂੰ ਇਸ ਤਰ੍ਹਾਂ ਕਿਸੇ ਵੀ ਭਗਤ, ਪੀਰ ਫ਼ਕੀਰ ਨੇ ਨਹੀਂ ਪਾਇਆ।

ਇਹ ਮਾਇਆ ਬੜੀ ਮੋਹਣੀ ਹੈ, ਜਿਸਨੇ ਜੀਵ ਨੂੰ ਭਰਮ ਵਿਚ ਭੁਲਾਇਆ ਹੋਇਆ ਹੈ। ਪੁਰਸ਼ ਦੇ ਸਿਰ ਤੇ ਮਾਇਆ ਨੇ ਆਪਣੀ ਚਮਕ ਦਮਕ ਦੇ ਐਸ਼ ਇਸ਼ਰਤ ਵਿਖਾ ਕੇ ਜਾਦੂ ਪਾਇਆ ਹੋਇਆ ਹੈ, ਜਿਸ ਨਾਲ ਪੁਰਸ਼ ਇਸਦੇ ਪਿਛੇ ਹੀ ਦੌੜਿਆ ਫਿਰਦਾ ਹੈ।

ਜੈਸਾ ਕਿ - ਸਤਿਗੁਰੂ ਜੀ ਫ਼ੁਰਮਾਉਂਦੇ ਹਨ :-

***ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ॥***
***ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ॥***
***ਬਿਨੁ ਗੁਰ ਮੁਕਤਿ ਨ ਪਾਈਐ ਨਾ ਦੁਬਿਧਾ ਮਾਇਆ ਜਾਇ॥ ੫॥***

ਪ੍ਰਸ਼ਨ ਹੈ-

***ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ॥***

ਉਤਰ ਹੈ-

**ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ॥**

(ਸਿਰੀਰਾਗੁ ਮਹਲਾ ੩, ਪੰਨਾ ੬੭)

ਬਸ, ਮਾਇਆ ਦਾ ਇਹ ਲੱਛਣ ਹੈ ਕਿ ਪੁਰਸ਼ ਜੋ ਕੁਝ ਕਰਦਾ ਹੈ ਉਹ ਹਉਮੈ ਦੇ ਅਧੀਨ ਹੋ ਕੇ ਕਰਦਾ ਹੈ। ਪਰ ਇਹ ਹਉਮੈ ਮਰਦੀ ਕਿਸ ਤਰ੍ਹਾਂ ਹੈ, ਫ਼ੁਰਮਾਉਂਦੇ ਹਨ-

**ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ॥**
**ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ॥੭॥**

ਮਨਮੁਖਾਂ ਨੂੰ ਮਾਇਆ ਦਾ ਮੋਹ ਮਿੱਠਾ ਲੱਗਦਾ ਹੈ ਪਰ ਗੁਰਮੁਖਾਂ ਨੂੰ ਪ੍ਰਭੂ ਦੇ ਨਾਮ ਸਿਮਰਨ ਦਾ ਮੋਹ ਮਿੱਠਾ ਲੱਗਦਾ ਹੈ। ਗੁਰਮੁਖ ਨਾਮ ਪਦਾਰਥ ਨੂੰ (ਚਤੁਰਾਈ ਨਾਲ ਨਹੀਂ) ਸੁਭਾਵਕ ਹੀ ਪ੍ਰਾਪਤ ਕਰ ਲੈਂਦੇ ਹਨ। ਯਥਾ-



**ਕਹੁ ਕਬੀਰ ਭਗਤਿ ਕਰਿ ਪਾਇਆ॥**
**ਭੋਲੇ ਭਾਇ ਮਿਲੈ ਰਘੁਰਾਇਆ॥**

(ਗਉੜੀ ਕਬੀਰ ਜੀ, ਪੰਨਾ ੩੨੪)

## ੧੦. ਸਾਖੀ

# ਚਤੁਰਾਈ ਕਿਨੈ ਨ ਪਾਇਆ॥

ਅਰਥਾਤ ਚਤੁਰਾਈ ਨਾਲ ਮਾਲਕ ਨੂੰ ਕਿਸੇ ਨੇ ਨਹੀਂ ਪਾਇਆ। ਜਿਸਨੇ ਪਾਇਆ ਹੈ ਮਾਲਕ ਦੀ ਬਖ਼ਸ਼ਿਸ਼ ਨਾਲ ਹੀ ਪਾਇਆ ਹੈ।

ਜੈਸਾ ਕਿ-ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਵਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਦੇ ਸਪੁੱਤ੍ਰ ਧੀਰਮਲ। ਧੀਰਮਲ ਜੀ ਦਾ ਜਨਮ ੧੩ ਮਾਘ

ਸੰਮਤ ੧੬੮੩ ਵਿਚ ਕਰਤਾਰਪੁਰ ਮਾਤਾ ਅਨੰਤੀ ਜੀ ਦੇ ਗਰਭ ਤੋਂ ਹੋਇਆ। ਧੀਰਮਲ ਜੀ ਸ੍ਰੀ ਗੁਰੂ ਹਰਿਰਾਇ ਜੀ ਦੇ ਵਡੇ ਭਾਈ ਸਨ।

ਬਾਬਾ ਗੁਰਦਿਤਾ ਜੀ ਬੜੀ ਉੱਚੀ ਕਰਨੀ ਵਾਲੇ ਸਨ। ਆਪ ਜੀ ਬਾਬਾ ਸ੍ਰੀ ਚੰਦ ਜੀ ਦੇ ਚੇਲੇ ਸਨ। ਬਾਬਾ ਗੁਰਦਿੱਤਾ ਜੀ ਦਾ ਦੇਹਾਂਤ ਚੇਤ ਸੁਦੀ ੧੦ ਸੰਮਤ ੧੬੯੫ ਨੂੰ ਕੀਰਤਪੁਰ ਹੋਇਆ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣਾ ਨਿਵਾਸ ਕੀਰਤਪੁਰ ਰਖਦੇ ਸਨ, ਅਤੇ ਧੀਰਮਲ ਜੀ ਕਰਤਾਰਪੁਰ ਰਹਿੰਦੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸੰਮਤ ੧੬੬੧ ਵਿਚ ਤਿਆਰ ਕੀਤੀ ਸੀ, ਉਹ ਵੀ ਕਰਤਾਰਪੁਰ ਧੀਰਮਲ ਜੀ ਦੇ ਕਬਜ਼ੇ ਵਿਚ ਹੀ ਸੀ ਇਸ ਕਰਕੇ ਧੀਰਮਲ ਆਪਣੇ ਆਪ ਨੂੰ ਆਪਣੇ ਪਿਤਾ ਬਾਬਾ ਗੁਰਦਿੱਤਾ ਜੀ ਤੋਂ ਪਿਛੋਂ ਗੁਰਗੱਦੀ ਦਾ ਮਾਲਕ ਸਮਝਦਾ ਸੀ, ਅਤੇ ਮੁਗ਼ਲ ਹਕੂਮਤ ਦੇ ਕਰਮਚਾਰੀਆਂ ਅਰ ਸੂਬਾ ਜਲੰਧਰ ਨਾਲ ਬਹੁਤ ਮੇਲ ਜੋਲ ਰਖਦਾ ਸੀ। ਜੋ ਸਿੱਖ ਸੰਗਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਪੂਜਾ ਕਰਨ ਕਰਤਾਰਪੁਰ ਆਉਂਦੀਆਂ ਸਨ,ਉਨ੍ਹਾਂ ਤੋਂ ਧੀਰਮਲ ਗੁਰੂ ਬਣ ਕੇ ਆਪਣੀ ਪੂਜਾ ਕਰਾਉਂਦਾ ਸੀ ਇਸ ਕਰਕੇ ਇਸ ਦੀ ਇਹ ਚਾਲ ਸੀ ਕਿ ਤੁਰਕ ਹਕੂਮਤ ਨਾਲ ਮੇਲ ਰਖ ਕੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਆਪਣੇ ਕਬਜ਼ੇ ਵਿਚ ਰਖ ਕੇ ਇਸ ਨੂੰ ਆਪਣੇ ਬਾਬਾ ਜੀ ਪਿਛੋਂ ਗੁਰੂ ਬਣਨ ਵਿਚ ਕੋਈ ਔਖ ਨਹੀਂ ਹੋਵੇਗੀ।

ਤੁਰਕ ਹਕੂਮਤ ਨੂੰ ਖ਼ੁਸ਼ ਕਰਨ ਵਾਸਤੇ ਇਸ ਨੇ ਇਕ ਵਾਰ ਸੂਬਾ ਜਲੰਧਰ ਨੂੰ ਲਿਖ ਕੇ ਯਕੀਨ ਦਿਵਾਇਆ ਸੀ ਕਿ ਮੇਰੇ ਬਾਬਾ ਸ੍ਰੀ ਗੁਰੂ ਹਰਿਗੋਬਿੰਦ ਜੀ ਤੁਹਾਡੇ ਨਾਲ ਅਕਾਰਨ ਹੀ ਝਗੜਾ ਰਖਦੇ ਹਨ, ਇਸ ਵਾਸਤੇ ਮੈਂ ਅਗੇ ਤੋਂ ਇਨ੍ਹਾਂ ਨੂੰ ਕਰਤਾਰਪੁਰ ਨਹੀਂ ਆਉਣ ਦਿਆਂਗਾ। ਇਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਕੀਰਤਪੁਰ ਨਹੀਂ ਸੀ

ਜਾਣ ਦਿਤੀ।

ਇਸ ਦੀਆਂ ਚਲਾਕੀਆਂ ਤੇ ਖੋਟੀਆਂ ਚਾਲਾਂ ਵੇਖ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਹੀ ਆਪਣੇ ਹੱਥੀਂ ਗੁਰਗੱਦੀ ਦਾ ਤਿਲਕ ਧੀਰਮਲ ਦੇ ਛੋਟੇ ਭਾਈ ਸ੍ਰੀ ਗੁਰੂ ਹਰਿਰਾਇ ਜੀ (ਆਪਣੇ ਪੋਤਰੇ) ਨੂੰ ਦੇ ਦਿਤਾ ਸੀ।

ਇਸ ਗੱਲ ਤੋਂ ਧੀਰਮਲ ਹੋਰ ਵੀ ਸਟਪਟਾਇਆ ਅਤੇ ਇਸ ਨੇ ਕਦੀ ਵੀ ਸ੍ਰੀ ਗੁਰੂ ਹਰਿਰਾਇ ਜੀ ਨੂੰ ਸਿਖ ਸੰਗਤਾਂ ਦਾ ਗੁਰੂ ਨਾ ਮੰਨਿਆਂ। ਆਪ ਹੀ ਬਾਬਾ ਜੀ ਦਾ ਵਡਾ ਪੁੱਤਰ ਅਤੇ ਗੁਰੂ ਗ੍ਰੰਥ ਸਾਹਿਬ ਉਤੇ ਕਾਬਜ਼ ਹੋਣ ਕਰਕੇ ਗੁਰੂ ਬਣਕੇ ਪੂਜਾ ਪ੍ਰਤਿਸ਼ਟਾ ਕਰਾਉਂਦਾ ਰਿਹਾ।

ਸ੍ਰੀ ਗੁਰੂ ਹਰਿਰਾਇ ਜੀ ਤੋਂ ਪਿਛੋਂ ਸ੍ਰੀ ਹਰਿਕ੍ਰਿਸ਼ਨ ਜੀ ਗੁਰਗੱਦੀ ਉਤੇ ਬੈਠੇ ਤਾਂ ਇਸ ਧੀਰਮਲ ਨੇ ਉਨ੍ਹਾਂ ਦੀ ਵਿਰੋਧਤਾ ਵੀ ਨਾ ਛਡੀ। ਉਪਰੰਤ ਜਦ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਵਿਖੇ-'ਗੁਰੂ ਬਾਬਾ ਬਕਾਲੇ' ਆਖਕੇ ਗੁਰਗੱਦੀ ਦਾ ਤਿਲਕ ਦੇ ਕੇ ਜੋਤੀ ਜੋਤ ਸਮਾ ਗਏ ਤਾਂ ਧੀਰਮਲ ਨੂੰ ਫੇਰ ਬੜਾ ਚੰਗਾ ਅਵਸਰ ਆਪਣੇ ਆਪ ਨੂੰ ਗੁਰੂ ਬਨਾਉਣ ਦਾ ਹੱਥ ਲੱਗਾ। ਇਸ ਨੇ ਉਹ ਸੁਣਦਿਆਂ ਹੀ ਕਿ ਗੁਰਗੱਦੀ, ਪਿੰਡ ਬਕਾਲੇ ਬਾਬੇ ਨੂੰ ਦਿਤੀ ਗਈ ਹੈ, ਤਾਂ ਇਸ ਨੇ ਸਮਝਿਆ ਕਿ (ਗੁਰੂ) ਤੇਗ ਬਹਾਦਰ ਤਾਂ ਭੋਰੇ ਵਿਚ ਹੀ ਵੜਿਆ ਰਹਿੰਦਾ ਹੈ, ਲੋਕੀ ਉਸ ਨੂੰ ਕਮਲਾ ਰਮਲਾ ਆਖਦੇ ਹਨ, ਉਸ ਨੂੰ ਗੁਰੂ ਕਿਸ ਨੇ ਮੰਨਣਾ ਹੈ ਤੇ ਨਾ ਹੀ ਉਸ ਨੇ ਮੇਰੇ ਤੇਜ ਪ੍ਰਤਾਪ ਅਗੇ ਬੋਲਣਾ ਹੈ, ਇਸ ਕਰਕੇ ਹੁਣ ਚੰਗਾ ਸਮਾਂ ਹੈ ਗੁਰੂ ਬਣਨ ਦਾ।

ਇਸ ਆਪਣੀ ਚਤੁਰਾਈ ਨਾਲ ਇਹ ਬਕਾਲੇ ਪਿੰਡ ਗੱਦੀ ਲਾ ਕੇ ਬੈਠ ਗਿਆ ਅਤੇ ਆਪਣੇ ਸ਼ਰਧਾਲੂਆਂ ਪਾਸੋਂ ਆਪਣੇ ਗੁਰੂ ਹੋਣ ਦਾ ਪ੍ਰਚਾਰ ਕਰਾ ਦਿਤਾ। ਇਸ ਤਰ੍ਹਾਂ ਕੁਝ ਸਮਾਂ ਇਸ ਦੀ ਇਹ ਚਤੁਰਾਈ

ਚੱਲਦੀ ਰਹੀ। ਸਭ ਸਿਖ ਸੰਗਤਾਂ ਇਸ ਨੂੰ ਗੁਰੂ ਕਰਕੇ ਪੂਜਣ ਤੇ ਮੰਨਦੀਆਂ ਰਹੀਆਂ। ਪਰ ਅੰਤ ਨੂੰ ਮੱਖਣ ਸ਼ਾਹ ਲੁਬਾਣੇ ਦੀ ਰਾਹੀਂ ਸ੍ਰੀ ਗੁਰੂ ਤੇਗ ਬਹਾਦਰ ਜੀ ਪ੍ਰਗਟ ਹੋ ਗਏ ਤੇ ਧੀਰਮਲ ਵਿਚਾਰਾ ਜੈਸਾ ਸੀ ਵੈਸਾ ਹੀ ਰਹਿ ਗਿਆ।

ਇਸ ਤਰ੍ਹਾਂ ਧੀਰਮਲ ਜੀ ਨੇ ਭਾਵੇਂ ਆਪਣੇ ਬਾਬਾ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਤੋਂ ਹੀ ਆਪਣੇ ਚੰਚਲ ਮਨ ਦੇ ਆਖੇ ਲੱਗ ਕੇ ਹੁਸ਼ਿਆਰੀ ਤੇ ਚਾਤਰੀ ਨਾਲ ਗੁਰਗੱਦੀ ਪ੍ਰਾਪਤ ਕਰਨ ਦੇ ਅਨੇਕਾਂ ਯਤਨ ਕੀਤੇ, ਪਰ ਉਸ ਦੀ ਕੋਈ ਚੁਤਰਾਈ ਸਫਲ ਨਾ ਹੋਈ। ਯਥਾ:-

*ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ॥*
*ਜਿਸੁ ਹੋਵੈ ਪੂਰਬਿ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ॥*

(ਗਉੜੀ ਵਾਰ ਮ: ੪॥ ਪੰਨਾ ੩੦੩)



## ਯਾਰਵੀਂ ਪਉੜੀ

**ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥**

ਹੇ ਪਿਆਰੇ ਮਨ! ਤੂੰ ਸਦਾ ਹੀ ਸੱਚ (ਪ੍ਰਮੇਸ਼ਰ) ਨੂੰ ਯਾਦ ਕਰ, ਕਿਉਂਕਿ:-

**ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥**

ਇਹ ਆਪਣਾ ਟੱਬਰ ਕਬੀਲਾ ਜੋ ਤੂੰ ਵੇਖ ਰਿਹਾ ਹੈਂ ਇਹ ਤੇਰੇ ਨਾਲ ਨਹੀਂ ਚੱਲੇਗਾ।

**ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥**

ਜਿਸ ਨੇ ਤੇਰੇ ਨਾਲ ਨਹੀਂ ਚੱਲਣਾ ਉਸ ਨਾਲ ਚਿਤ ਨੂੰ ਕਿਉਂ ਲਾਉਂਦਾ ਹੈਂ?

**ਐਸਾ ਕੰਮੁ ਮੂਲੇ ਨ ਕੀਚੈ**
**ਜਿਤੁ ਅੰਤਿ ਪਛੋਤਾਈਐ॥**

ਹੇ ਮਨ! ਇਹੋ ਜਿਹਾ ਕੰਮ ਕਦੀ ਨਹੀਂ ਕਰਨਾ ਚਾਹੀਦਾ, ਜਿਸ ਦੇ ਕਰਣ ਨਾਲ ਅੰਤ ਨੂੰ ਪਛੋਤਾਉਣਾ ਪਵੇ।

**ਸਤਿਗੁਰੂ ਕਾ ਉਪਦੇਸੁ ਸੁਣਿ ਤੂ**
**ਹੋਵੈ ਤੇਰੈ ਨਾਲੇ॥**

(ਇਸ ਵਾਸਤੇ) ਤੂੰ, ਹੇ ਮਨ! ਸਤਿਗੁਰੂ ਜੀ ਦਾ ਉਪਦੇਸ਼ ਸੁਣ, ਜੋ ਅੰਤ ਨੂੰ ਤੇਰੇ ਨਾਲ ਸਹਾਈ ਹੋਵੇ।



**ਕਹੈ ਨਾਨਕੁ ਮਨ ਪਿਆਰੇ**
**ਤੂ ਸਦਾ ਸਚੁ ਸਮਾਲੇ॥ ੧੧॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਹੇ ਪਿਆਰੇ ਮਨ! ਤੂੰ ਸਦਾ ਸੱਚ ਨੂੰ ਯਾਦ ਰਖ (ਜਿਸ ਨੇ ਅੰਤ ਨੂੰ ਤੇਰੇ ਨਾਲ ਜਾਣਾ ਤੇ ਸਹਾਈ ਹੋਣਾ ਹੈ)। ਯਥਾ:-

*ਸੇ ਜਨ ਜੀਵੇ ਜਿਨ ਹਰਿ ਮਨ ਮਾਹਿ॥*
*ਸਾਚੁ ਸਮ੍ਾਲਹਿ ਸਾਚਿ ਸਮਾਹਿ॥* (ਪੰਨਾ ੧੧੭੨)

ਦਸਵੀਂ ਪਉੜੀ ਵਿਚ ਦਸਿਆ ਸੀ ਕਿ ਆਪਣੀ ਚਤੁਰਾਈ ਨਾਲ ਕਿਸੇ ਨੇ ਹਰੀ ਪ੍ਰਭੂ ਤਥਾ ਆਤਮ ਸੁਖ ਅਥਵਾ ਮਨ ਦੀ ਕਾਮਨਾ ਪ੍ਰਾਪਤ ਨਹੀਂ ਕੀਤੀ। ਜਿਸ ਨੇ ਵੀ ਕੁਛ ਪ੍ਰਾਪਤ ਕੀਤਾ ਹੈ, ਪ੍ਰਮਾਤਮਾ ਤਥਾ ਗੁਰੂ ਦੀ ਕਿਰਪਾ ਨਾਲ ਹੀ ਕੀਤਾ ਹੈ।

ਇਸ ਪਉੜੀ ਵਿਚ ਪ੍ਰਾਣੀ ਮਾਤ੍ਰ ਨੂੰ ਪੱਕੀ ਕਰਦੇ ਹਨ ਕਿ ਹੇ ਪ੍ਰਾਣੀ! ਤੂੰ ਵਾਹਿਗੁਰੂ ਦੀ ਕ੍ਰਿਪਾ ਦਾ ਪਾਤ੍ਰ ਬਣਨ ਵਾਸਤੇ ਸਦਾ ਉਸਦੇ ਨਾਮ ਦਾ ਸਿਮਰਨ ਕਰਿਆ ਕਰ।

ਆਪਣੇ ਇਸ ਪਰਵਾਰ ਉਤੇ ਜਿਸ ਵਾਸਤੇ ਤੂੰ ਵਲ ਛਲ ਕਰਕੇ ਧਨ ਪਦਾਰਥ ਪ੍ਰਾਪਤ ਕਰ ਰਿਹਾ ਹੈਂ, ਕੋਈ ਭਰੋਸਾ ਨਾ ਰਖ, ਇਸ ਨੇ ਤੇਰੇ ਨਾਲ ਨਹੀਂ ਜਾਣਾ। ਇਸ ਨਾਲ ਪ੍ਰੀਤੀ ਕਰਕੇ ਤੈਨੂੰ ਅੰਤ ਨੂੰ ਪਛੁਤਾਉਣਾ ਪਵੇਗਾ, ਕਿਉਂਕਿ ਇਸ ਨੇ ਅਗੇ ਜਾ ਕੇ ਤੇਰੀ ਕੋਈ ਸਹਾਇਤਾ ਨਹੀਂ ਕਰਣੀ। ਤੇਰੇ ਵਾਸਤੇ ਚੰਗੀ ਗੱਲ ਤਾਂ ਏਹੀ ਹੈ ਕਿ ਤੂੰ ਸਤਿਗੁਰੂ ਦਾ ਉਪਦੇਸ਼ ਸੁਣਕੇ ਸੱਚੇ ਮਾਲਕ ਨੂੰ ਯਾਦ ਕਰਿਆ ਕਰ, ਜੋ ਅੰਤ ਸਮੇਂ ਤੇਰਾ ਸਹਾਈ ਹੋਵੇਗਾ। ਉਪਦੇਸ਼ ਹੈ:-

*ਪੁਤ੍ਰ ਕਲਤ੍ਰ ਲਛਿਮੀ ਮਾਇਆ*
*ਇਹੈ ਤਜਹੁ ਜੀਅ ਜਾਨੀ ਰੇ॥*
*ਕਹਤ ਕਬੀਰੁ ਸੁਨਹੁ ਰੇ ਸੰਤਹੁ*
*ਮਿਲਿਹੈ ਸਾਰਿਗਪਾਨੀ ਰੇ ॥ ੪ ॥ ੧ ॥*

(ਕਬੀਰ ਜੀ, ਪੰਨਾ ੮੫੫)



## ੧੧. ਸਾਖੀ ਬ੍ਰਹਮ ਗਿਆਨੀ ਭਾਈ ਬਿਧੀ ਚੰਦ ਜੀ

# ਏਹੁ ਕੁਟੰਬੁ ਤੂ ਜਿ ਦੇਖਦਾ
# ਚਲੈ ਨਾਹੀ ਤੇਰੈ ਨਾਲੇ॥

ਭਾਈ ਕਾਨ੍ਹ ਸਿੰਘ ਨਾਭਾ ਆਪਣੇ ਪ੍ਰਸਿੱਧ ਗ੍ਰੰਥ ਮਹਾਨ ਕੋਸ਼ ਵਿਚ ਲਿਖਦੇ ਹਨ ਕਿ ਭਾਈ ਬਿਧੀ ਚੰਦ, ਜਿਲ੍ਹਾ ਲਾਹੌਰ (ਹੁਣ ਅੰਮ੍ਰਿਤਸਰ) ਦੇ ਪਿੰਡ ਸੁਰਸਿੰਘ ਦੇ ਵਸਨੀਕ ਛੀਨੇ ਗੋਤ ਦੇ ਜੱਟ, ਜੋ ਭਿੱਖੀ ਦੇ ਪੋਤੇ

ਅਤੇ ਵਸਣ ਦੇ ਪੁੱਤਰ ਸਨ, ਇਕ ਵੱਡੇ ਦਲੇਰ, ਬਲੀ, ਕੱਦਆਵਰ ਅਤੇ ਸੁੰਦਰ ਜੁਆਨ ਸਨ, ਇਨ੍ਹਾਂ ਦੇ ਨਾਨਕੇ ਪਿੰਡ ਸਰਹਾਲੀ ਜਿਲ੍ਹਾ ਅੰਮ੍ਰਿਤਸਰ ਵਿਚ ਸਨ। ਸਤਿਗੁਰੂ ਗੁਰੂ ਅਰਜਨ ਦੇਵ ਦੇ ਗੁਰਮੁਖ ਸਿੱਖ ਭਾਈ ਅਦਲੀ ਜੀ ਦੀ ਸੰਗਤ ਹੋਣ ਕਰਕੇ ਭਾਈ ਬਿਧੀ ਚੰਦ ਦਾ ਜੀਵਨ ਪਲਟਾ ਖਾ ਗਿਆ। ਭਾਈ ਅਦਲੀ ਜੀ ਗੁਰੂ ਜੀ ਦੇ ਅਨਿਨ ਸਿੱਖ ਸਨ। ਉਨ੍ਹਾਂ ਭਾਈ ਬਿਧੀ ਚੰਦ ਜੀ ਨੂੰ ਦੱਸਿਆ ਕਿ ਗੁਰੂ ਅਰਜਨ ਦੇਵ ਜੀ ਪੂਰੇ ਸਤਿਗੁਰੂ ਹਨ ਅਤੇ ਉਨ੍ਹਾਂ ਦੇ ਦਰਸ਼ਨ ਕਰਨ ਨਾਲ ਹੀ ਮਨੁੱਖ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ। ਉਹ ਇਹ ਸਿੱਖਿਆ ਦਿੰਦੇ ਹਨ ਕਿ ਇਸ ਦੁਨੀਆਂ ਵਿਚੋਂ ਸਾਡੇ ਨਾਲ ਕਿਸੇ ਨਹੀਂ ਜਾਣਾ। ਕੇਵਲ ਪ੍ਰਭੂ ਦੇ ਨਾਮ ਦਾ ਸਿਮਰਨ ਹੀ ਸਾਡੀ ਸਹਾਇਤਾ ਕਰੇਗਾ। ਇਹ ਜਿਹੜਾ ਸਾਡਾ ਪਰਿਵਾਰ ਹੈ ਜਿਸ ਨਾਲ ਅਸੀਂ ਮੋਹ ਪਾਉਂਦੇ ਹਨ, ਇਨ੍ਹਾਂ ਦੀ ਪਾਲਣਾ ਵਾਸਤੇ ਝੂਠ ਮਾਰਦੇ ਹਾਂ, ਪਾਪ ਕਰਦੇ ਹਾਂ ਪਰ ਇਨ੍ਹਾਂ ਸਾਡੇ ਨਾਲ ਨਹੀਂ ਚਲਣਾ। ਗੁਰੂ ਅਮਰ ਦਾਸ ਜੀ ਲਿਖਦੇ ਹਨ:—

*ਏਹੁ ਕੁਟੰਬੁ ਤੂ ਜਿ ਦੇਖਦਾ*
*ਚਲੈ ਨਾਹੀ ਤੇਰੈ ਨਾਲੇ॥*

ਪਰ ਜਿਹੜੇ ਮਨੁੱਖ ਨਾਮ ਨੂੰ ਸੁਣਦੇ ਹਨ, ਨਾਮ ਨੂੰ ਆਪਣੇ ਹਿਰਦੇ ਵਿਚ ਮੰਨਦੇ ਅਤੇ ਨਾਮ ਦਾ ਸਿਮਰਨ ਕਰਦੇ ਹਨ, ਉਨ੍ਹਾਂ ਦੇ ਸਾਰੇ ਪਾਪਾਂ ਦਾ ਨਾਸ ਹੋ ਜਾਂਦਾ ਹੈ ਅਤੇ ਉਹ ਇਸ ਅਤੇ ਅਗਲੀ ਦਰਗਾਹ ਵਿਚ ਬੜਾ ਇਜ਼ਤ ਮਾਣ ਪਾਉਂਦੇ ਹਨ। ਜਿਵੇਂ ਜਪੁਜੀ ਸਾਹਿਬ ਵਿਚ ਲਿਖਿਆ ਹੈ:—

*ਸੁਣੀਐ ਮੁਖਿ ਸਾਲਾਹਣ ਮੰਦ॥*
*ਸੁਣਿਐ ਦੂਖ ਪਾਪ ਕਾ ਨਾਸ॥*
*ਸੁਣਿਐ ਪੜਿ ਪੜਿ ਪਾਵਹਿ ਮਾਨੁ॥*

ਭਾਈ ਬਿਧੀ ਚੰਦ, ਆਪਣੇ ਸਾਥੀ ਭਾਈ ਅਦਲੀ ਜੀ ਦੀਆਂ ਗੱਲਾਂ ਸੁਣ ਕੇ ਬਹੁਤ ਪ੍ਰਭਾਵਤ ਹੋਏ ਅਤੇ ਉਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਦੀ ਅਭਿਲਾਸ਼ਾ ਪ੍ਰਗਟ ਕੀਤੀ। ਭਾਈ ਅਦਲੀ ਜੀ ਜਦ ਭਾਈ ਬਿਧੀ ਚੰਦ ਜੀ ਨੂੰ ਗੁਰੂ ਅਰਜਨ ਦੇਵ ਜੀ ਪਾਸ ਲੈਕੇ ਆਏ ਤਾਂ ਗੁਰੂ ਜੀ ਦੇ ਦਰਸ਼ਨ ਕਰਨ ਨਾਲ ਹੀ ਉਨ੍ਹਾਂ ਦੇ ਮਨ ਦੇ ਕਪਾਟ ਖੁਲ੍ਹ ਗਏ ਤੇ ਉਨ੍ਹਾਂ ਦੇ ਸਾਰੇ ਪਾਪਾਂ ਦਾ ਨਾਸ ਹੋ ਗਿਆ।

ਗੁਰੂ ਅਰਜਨ ਦੇਵ ਜੀ ਵੀ ਭਾਈ ਬਿਧੀ ਚੰਦ ਜੀ ਵਰਗੇ ਸੁੰਦਰ ਨੌਜਵਾਨ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ। ਜਦ ਭਾਈ ਬਿਧੀ ਚੰਦ ਨੇ ਗੁਰੂ ਜੀ ਅੱਗੇ ਭੇਟਾ ਰੱਖ ਕੇ ਮੱਥਾ ਟੇਕਿਆ ਤਾਂ ਗੁਰੂ ਜੀ ਨੇ ਕਿਹਾ, "ਤੈਨੂੰ ਸਦਾ ਕਰਤਾਰ ਚਿੱਤ ਆਵੇ।" ਉਸ ਤੋਂ ਬਾਅਦ ਭਾਈ ਜੀ ਨੂੰ ਨਾਮ ਦੀ ਲਗਣ ਲੱਗ ਗਈ ਅਤੇ ਹਰ ਵੇਲੇ ਨਾਮ ਦਾ ਸਿਮਰਨ ਕਰਨ ਲੱਗ ਗਏ। ਗੁਰੂ ਜੀ ਦੀ ਸੰਗਤ ਵਿਚ ਰਹਿਕੇ ਉਨ੍ਹਾਂ ਨਾਮ ਦਾ ਏਨਾਂ ਅਭਿਆਸ ਕੀਤਾ ਕਿ ਬ੍ਰਹਮ ਗਿਆਨੀ ਦੀ ਪਦਵੀ ਨੂੰ ਪ੍ਰਾਪਤ ਕੀਤਾ।

ਉਹ ਸ਼ਸਤਰ ਵਿਦਿਆ ਦੇ ਵੀ ਬੜੇ ਧਨੀ ਸਨ। ਜਦ ਗੁਰੂ ਹਰਿਗੋਬਿੰਦ ਸਾਹਿਬ ਗੱਦੀ ਤੇ ਬੈਠੇ ਤਾਂ ਉਨ੍ਹਾਂ ਨੇ ਸਿੱਖਾਂ ਨੂੰ ਸ਼ਸ਼ਤਰਧਾਰੀ ਬਣਾਉਣ ਦਾ ਸੰਕਲਪ ਕੀਤਾ।

ਉਨ੍ਹਾਂ ਨੇ ਸਿੱਖਾਂ ਦੀ ਆਪਣੀ ਫੌਜ ਤਿਆਰ ਕਰਨ ਵਾਸਤੇ ਸਿੱਖਾਂ ਦੀ ਭਰਤੀ ਆਰੰਭ ਕਰ ਦਿੱਤੀ। ਆਪ ਇਕ ਚੰਗੇ ਸ਼ਸ਼ਤਰਧਾਰੀ ਬਣਨ ਵਾਸਤੇ ਉਨ੍ਹਾਂ ਨੇ ਭਾਈ ਬਿਧੀ ਚੰਦ ਨੂੰ ਆਪਣਾ ਉਸਤਾਦ ਧਾਰਨ ਕੀਤਾ ਤੇ ਉਨ੍ਹਾਂ ਪਾਸੋਂ ਉਨ੍ਹਾਂ ਹਰ ਪ੍ਰਕਾਰ ਦੇ ਸ਼ਸ਼ਤਰ ਚਲਾਉਣ ਦੀ ਵਿਦਿਆ ਪ੍ਰਾਪਤ ਕੀਤੀ। ਭਾਈ ਬਿਧੀ ਚੰਦ ਨੂੰ ਇਕ ਚੰਗਾ ਸੂਰਬੀਰ ਵੇਖ ਕੇ ਉਨ੍ਹਾਂ ਭਾਈ ਜੀ ਨੂੰ ਆਪਣੀਆਂ ਫ਼ੌਜਾਂ ਦਾ ਕਮਾਂਡਰ ਬਣਾ ਦਿੱਤਾ।

ਇਕ ਵਾਰ ਕਾਬਲ ਦੀ ਸੰਗਤ ਗੁਰੂ ਦਰਸ਼ਨਾਂ ਨੂੰ ਆਈ ਤਾਂ ਉਨ੍ਹਾਂ ਨਾਲ ਭਾਈ ਕਰੋੜੀ ਮਲ ਵੀ ਆਇਆ ਜਿਹੜਾ ਇਕ ਚੰਗੀ ਨਸਲ ਦੇ ਘੋੜੇ ਗੁਲਬਾਗ ਤੇ ਦਿਲਬਾਗ ਗੁਰੂ ਜੀ ਨੂੰ ਭੇਂਟ ਕਰਨ ਵਾਸਤੇ ਲਿਆਇਆ। ਜਦ ਇਹ ਸਾਰੀ ਸੰਗਤ ਲਾਹੌਰ ਵਿਚ ਘੁੰਮ ਫਿਰ ਰਹੀ ਸੀ ਤਾਂ ਲਾਹੌਰ ਦੇ ਹਾਕਮ ਅਨਾਇਤ-ਉਲਾ ਦੀ ਨਜ਼ਰ ਉਨ੍ਹਾਂ ਘੋੜਿਆਂ 'ਤੇ ਪੈ ਗਈ। ਅਨਾਇਤ-ਉਲਾ ਨੇ ਉਹ ਘੋੜੇ ਮੁੱਲ ਲੈਣੇ ਚਾਹੇ, ਪਰ ਕਰੋੜੀ ਮਲ ਨੇ ਇਹ ਕਹਿ ਕੇ ਨਾਂਹ ਕਰ ਦਿੱਤੀ ਕਿ ਉਹ ਘੋੜੇ ਵੇਚਣ ਵਾਸਤੇ ਨਹੀਂ ਬਲਕਿ ਆਪਣੇ ਇਸ਼ਟ ਗੁਰੂ ਹਰਿਗੋਬਿੰਦ ਸਾਹਿਬ ਨੂੰ ਭੇਂਟ ਕਰਨ ਵਾਸਤੇ ਲਿਆਇਆ ਹੈ। ਹਾਕਮ ਉਸ ਦੀ ਇਸ ਗੱਲ 'ਤੇ ਚਿੜ ਗਿਆ ਅਤੇ ਉਸ ਦੋਵੇਂ ਘੋੜੇ ਖੋਹ ਲਏ। ਜਦ ਕਾਬਲ ਦੀ ਸੰਗਤ ਗੁਰੂ ਪਾਸ ਪੁੱਜੀ ਤਾਂ ਸਾਰੀਆਂ ਸੰਗਤਾਂ ਕਾਰ ਭੇਂਟ ਰੱਖ ਮੱਥਾ ਟੇਕ ਕੇ ਬੈਠ ਗਈਆਂ ਪਰ ਕਰੋੜੀ ਮਲ ਕੋਈ ਭੇਂਟ ਅੱਗੇ ਰਖਣ ਦੀ ਥਾਂ ਉਦਾਸ ਲਹਿਜੇ ਵਿਚ ਬੋਲਿਆ, "ਮਹਾਰਾਜ ਮੈਂ ਆਪ ਜੀ ਨੂੰ ਭੇਂਟ ਕਰਨ ਵਾਸਤੇ ਦੋ ਵਧੀਆ ਨਸਲ ਦੇ ਘੋੜੇ ਗੁਲਬਾਗ ਅਤੇ ਦਿਲਬਾਗ ਲਿਆਇਆ ਸੀ, ਪਰ ਉਹ ਰਾਹ ਵਿਚ ਲਾਹੌਰ ਦੇ ਹਾਕਮ ਅਨਾਇਤ-ਉਲਾ ਨੇ ਖੋਹ ਲਏ ਹਨ। ਮੇਰੇ ਪਾਸ ਹੁਣ ਆਪ ਜੀ ਨੂੰ ਕਾਰ ਭੇਂਟ ਕਰਨ ਲਈ ਕੁਝ ਨਹੀਂ ਬਚਿਆ।" ਗੁਰੂ ਜੀ ਨੇ ਉਸ ਨੂੰ ਦਿਲਾਸਾ ਦਿੱਤਾ ਅਤੇ ਹੱਸਦੇ ਹੋਏ ਬੋਲੇ, "ਤੇਰੇ ਘੋੜੇ ਸਾਨੂੰ ਪਹੁੰਚ ਗਏ ਹਨ, ਉਨ੍ਹਾਂ ਨੂੰ ਹੁਣ ਆਪੇ ਲੈ ਆਵਾਂਗੇ। ਤੂੰ ਫ਼ਿਕਰ ਨਾ ਕਰ, ਅਸੀਂ ਤੇਰੇ 'ਤੇ ਬਹੁਤ ਖੁਸ਼ ਹੋਏ ਹਾਂ, ਤੇਰੀ ਕੀਮਤੀ ਭੇਟਾਂ ਪ੍ਰਾਪਤ ਕਰਕੇ ਹੀ ਛਡਾਂਗੇ।" ਭਾਈ ਕਰੋੜੀ ਮਲ ਨੂੰ ਤਸੱਲੀ ਹੋ ਗਈ ਅਤੇ ਉਹ ਖ਼ੁਸ਼ ਹੋ ਗਿਆ।

ਗੁਰੂ ਜੀ ਨੇ ਬਿਧੀ ਚੰਦ ਨੂੰ ਆਪਣੇ ਪਾਸ ਬੁਲਾਇਆ। ਉਸ ਨੂੰ

ਥਾਪੜਾ ਦਿੱਤਾ ਅਤੇ ਪੰਜਾਂ ਗੁਰੂਆਂ ਦਾ ਨਾਂ ਲੈ ਕੇ ਅਰਦਾਸ ਕੀਤੀ ਅਤੇ ਉਸ ਨੂੰ ਲਾਹੌਰ ਵੱਲ ਘੱਲ ਦਿੱਤਾ। ਬਿਧੀ ਚੰਦ ਬੜੀ ਚਲਾਕੀ ਨਾਲ ਦੋਵੇਂ ਘੋੜੇ ਚੁਰਾ ਕੇ ਲੈ ਆਇਆ ਅਤੇ ਗੁਰੂ ਜੀ ਨੂੰ ਭੇਂਟ ਕਰ ਦਿੱਤੇ। ਇਹ ਦੇਖ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ।

ਕੀਰਤਪੁਰ ਦੇ ਰਹਿਣ ਵਾਲੇ ਭਾਈ ਬੁਢਣ ਸ਼ਾਹ ਦੇ ਚੇਲੇ ਭਾਈ ਸੁੰਦਰ ਸ਼ਾਹ ਨਾਲ ਭਾਈ ਬਿਧੀ ਚੰਦ ਦਾ ਬਹੁਤ ਪ੍ਰੇਮ ਹੋ ਗਿਆ। ਭਾਈ ਸੁੰਦਰ ਸ਼ਾਹ ਦੇਵਨਗਰ ਦੇ ਰਹਿਣ ਵਾਲੇ ਸਨ। ਇਕ ਦਿਨ ਬ੍ਰਹਮ ਗਿਆਨੀ ਭਾਈ ਬਿਧੀ ਚੰਦ ਨੇ ਆਪਣੇ ਸਾਥੀ ਸੁੰਦਰ ਸ਼ਾਹ ਨੂੰ ਕਿਹਾ ਕਿ ਜਦ ਸਾਡਾ ਵਾਹਿਗੁਰੂ ਦੇ ਚਰਨਾਂ ਵਿਚ ਜਾਣ ਦਾ ਸਮਾਂ ਆ ਗਿਆ ਤਾਂ ਅਸੀਂ ਦੋਵੇਂ ਇਕੋ ਸਮੇਂ, ਇਕ ਥਾਂ ਇਸ ਸਰੀਰ ਨੂੰ ਛੱਡ ਜਾਵਾਂਗੇ। ਬਾਅਦ ਵਿਚ ਇਹ ਗੱਲ ਬਿਲਕੁਲ ਸੱਚੀ ਹੋਈ। ਭਾਈ ਬਿਧੀ ਚੰਦ ਤੇ ਸੁੰਦਰ ਸ਼ਾਹ ਦੇਵ ਨਗਰ ਵਿਚ ਇਕੋ ਸਮੇਂ ਪ੍ਰਭੂ ਚਰਨਾਂ ਵਿਚ ਸਮਾ ਗਏ। ਦੋਵਾਂ ਦੀ ਸਮਾਧ ਅਤੇ ਕਬਰ ਇਕੋ ਥਾਂ ਨਾਲ ਨਾਲ ਬਣੀਆਂ ਓਥੇ ਮੌਜੂਦ ਹਨ। ਭਾਈ ਬਿਧੀ ਚੰਦ ਦੇ ਭਰਾ ਉਧੋ ਚੰਦ ਦੇ ਪੁੱਤਰ ਲਾਲਚੰਦ ਨੇ ਭਾਈ ਜੀ ਦੇ ਸਰੀਰ ਦੀ ਰਾਖ ਸੁਰਸਿੰਘ ਵਿਚ ਲਿਆਕੇ ਸਮਾਧ ਵੀ ਬਣਾਈ ਹੈ।

## ਬਾਰ੍ਹਵੀਂ ਪਉੜੀ

**ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ॥**

ਹੇ ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰ੍ਹੇ ਵਾਹਿਗੁਰੂ! ਤੇਰਾ ਅੰਤ ਕਿਸੇ ਨੇ ਨਹੀਂ ਪਾਇਆ।

**ਅੰਤੋ ਨ ਪਾਇਆ ਕਿਨੈ ਤੇਰਾ**

## ਆਪਣਾ ਆਪੁ ਤੂ ਜਾਣਹੇ ॥

ਤੇਰਾ ਕਿਸੇ ਨੇ ਵੀ ਅੰਤ ਨਹੀਂ ਪਾਇਆ, ਤੂੰ ਆਪ ਹੀ ਆਪਣਾ ਆਪ ਜਾਣਦਾ ਹੈਂ।

ਯਥਾ –

*ਜੇਵਡੁ ਆਪਿ ਜਾਣੈ ਆਪਿ ਆਪਿ॥*
*ਨਾਨਕ ਨਦਰੀ ਕਰਮੀ ਦਾਤਿ॥ ੨੪॥*

(ਸ੍ਰੀ ਜਪੁ ਜੀ ਸਾਹਿਬ)

## ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ॥

ਇਹ ਜੀਵ ਜੰਤੂ ਸਭ ਤੇਰਾ ਖੇਲ ਹਨ, ਤੇਰਾ ਅੰਤ ਕੋਈ ਕੀ ਆਖ ਕੇ ਵਰਨਨ ਕਰੇ? ਭਾਵ ਤੇਰੇ ਪੈਦਾ ਕੀਤੇ ਹੋਏ ਤੇਰਾ ਅੰਤ ਕਿਸ ਤਰ੍ਹਾਂ ਪਾ ਸਕਦੇ ਹਨ, ਕੋਈ ਨਹੀਂ ਪਾ ਸਕਦਾ।



## ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ॥

ਸਭ ਕੁਛ ਆਖਦਾ ਤੇ ਵੇਖਦਾ ਤੂੰ ਆਪ ਹੀ ਹੈਂ, ਜਿਸਨੇ ਇਹ ਜਗਤ ਪੈਦਾ ਕੀਤਾ ਹੈ।

ਯਥਾ –

*ਕੀਤਾ ਕਿਆ ਸਾਲਾਹੀਐ ਕਰਿ ਵੇਖੈ ਸੋਈ॥*
*ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਕੋਈ॥*
*ਕੀਮਤਿ ਸੋ ਪਾਵੈ ਆਪਿ ਜਾਣਾਵੈ ਆਪਿ ਅਭੁਲੁ ਨ ਭੁਲਏ॥*

(ਸੂਹੀ ਮਹਲਾ ੧, ਪੰਨਾ ੭੬੭)

# ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ॥ ੧੨॥

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਹੇ ਵਾਹਿਗੁਰੂ! ਤੂੰ ਸਦਾ ਹੀ ਮਨ ਬਾਣੀ ਦੀ ਪਹੁੰਚ ਤੋਂ ਪਰੇ ਹੈਂ, ਤੇਰਾ ਅੰਤ ਕਿਸੇ ਨੇ ਨਹੀਂ ਪਾਇਆ।

ਭਾਵਾਰਥ - ਯਾਰਵੀਂ ਪਉੜੀ ਵਿਚ ਦਸਿਆ ਸੀ ਕਿ ਹੇ ਪੁਰਸ਼! ਇਸਤ੍ਰੀ ਪੁੱਤ੍ਰ ਤੇ ਹੋਰ ਸਬੰਧੀ ਤੇਰੇ ਨਾਲ ਨਹੀਂ ਜਾਣੇ ਇਕ ਸੱਚੇ ਨਾਮ ਨੇ ਹੀ ਨਾਲ ਜਾਣਾ ਹੈ, ਉਸਨੂੰ ਤੂੰ ਸਦਾ ਯਾਦ ਰੱਖ। ਇਸ ਪਉੜੀ ਵਿਚ ਉਸ ਸੱਚੇ ਦਾ ਵਰਨਨ ਕਰਦੇ ਹਨ,ਕਿ ਉਹ ਮਨ ਕਰਕੇ ਜਾਂ ਇੰਦ੍ਰਿਆਂ (ਨੱਕ, ਕੰਨ ਅੱਖ, ਰਸਨਾ, ਖਲੜੀ ਆਦਿ) ਕਰਕੇ ਜਾਣਿਆਂ ਨਹੀਂ ਜਾ ਸਕਦਾ, ਆਪਣੇ ਆਪ ਨੂੰ, ਜੋ ਕੁਛ ਉਹ ਹੈ, ਆਪ ਹੀ ਜਾਣਦਾ ਹੈ, ਉਸਦੇ ਪੈਦਾ ਕੀਤੇ ਹੋਏ ਜੀਵ ਆਪਣੇ ਪੈਦਾ ਕਰਨ ਵਾਲੇ ਦਾ ਅੰਤ ਨਹੀਂ ਪਾ ਸਕਦੇ, ਕਿਉਂਕਿ ਇਹ ਜੀਵ ਤਾਂ ਉਸ ਦੀ ਸ਼ਤਰੰਜ ਦੀ ਖੇਡ ਦੇ ਮੋਹਰੇ ਹਨ, ਜਿਥੇ ਉਹ ਇਨ੍ਹਾਂ ਨੂੰ ਰਖਣਾ ਚਾਹੇ ਉਥੇ ਹੀ ਰਖ ਦੇਂਦਾ ਹੈ, ਉਹ ਇਨ੍ਹਾਂ ਨੂੰ ਆਪ ਹੀ ਰਖਦਾ ਹੈ ਤੇ ਆਪ ਹੀ ਇਨ੍ਹਾਂ ਦੀ ਅਗਲੀ ਗੱਲ ਨੂੰ ਵੇਖਦਾ ਹੈ, ਕਿ ਹੁਣ ਕਿਥੇ ਰਖਣੇ ਹਨ, ਭਾਵ ਇਨ੍ਹਾਂ ਦੇ ਕਰਮਾਂ ਅਨੁਸਾਰ ਹੁਣ ਇਨ੍ਹਾਂ ਨੂੰ ਕਿਹੜੀ ਜੂਨੀ ਪਾਉਣਾ ਹੈ, ਜਾਂ ਇਨ੍ਹਾਂ ਨੂੰ ਪੁਗਾਉਣਾ (ਮੁਕਤ ਕਰਨਾ) ਹੈ। ਇਸ ਖੇਡ ਨੂੰ ਕੋਈ ਜਾਣ ਨਹੀਂ ਸਕਦਾ।

ਯਥਾ -

***ਕੀਤਾ ਹੋਵੈ ਕਰੇ ਕਰਾਇਆ ਤਿਸੁ ਕਿਆ ਕਹੀਐ ਭਾਈ॥***
***ਜੋ ਕਿਛੁ ਕਰਣਾ ਸੋ ਕਰਿ ਰਹਿਆ ਕੀਤੇ ਕਿਆ ਚਤੁਰਾਈ॥ ੧॥***

(ਆਸਾ ਮਹਲਾ ੧, ਪੰਨਾ ੩੫੯)

# ੧੨. ਸਾਖੀ

## ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ॥

*"ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ॥*
*ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ॥ ੧॥*

(ਸੂਹੀ ਮਹਲਾ ੩, ਪੰਨਾ ੭੫੬)

ਪ੍ਰਮਾਤਮਾ (*ਅਗਮ) ਬੁੱਧੀ ਦੀ ਪਹੁੰਚ ਤੋਂ ਪਰ੍ਹੇ ਹੈ, ਬੁੱਧੀ ਨਾਲ ਉਸਦਾ ਅੰਤ ਨਹੀਂ ਲਿਆ ਜਾ ਸਕਦਾ, ਫਿਰ ਉਹ (**ਅਗੋਚਰ) ਹੈ, ਉਸਦਾ ਨੱਕ ਨਾਲ ਸੁੰਘ ਕੇ, ਕੰਨਾਂ ਨਾਲ ਸੁਣਕੇ, ਅੱਖਾਂ ਨਾਲ ਵੇਖਕੇ, ਰਸਨਾ ਨਾਲ ਚੱਖ ਕੇ, ਖਲੜੀ ਨਾਲ ਛੂਹ ਕੇ ਅੰਤ ਨਹੀਂ ਪਾਇਆ ਜਾ ਸਕਦਾ।



ਪ੍ਰਮਾਤਮਾ ਦੇ ਸਬੰਧ ਵਿਚ ਵੇਦਾਂ ਸ਼ਾਸਤਰਾਂ ਤੇ ਹੋਰ ਗ੍ਰੰਥਾਂ ਵਿਚ ਮਹਾਂ ਪੁਰਸ਼ਾਂ ਵਿਦਵਾਨਾਂ ਨੇ ਕੇਵਲ ਆਪਣੀ ਬੁੱਧੀ ਅਨੁਸਾਰ ਅਨੁਮਾਨ ਹੀ ਲਾਏ ਹਨ, ਕਿ ਉਹ ਐਸਾ ਹੈ, ਉਹ ਵੈਸਾ ਹੈ। ਪਰ ਉਸਦਾ ਅੰਤ ਕੋਈ ਨਹੀਂ ਪਾ ਸਕਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫ਼ੁਰਮਾਉਂਦੇ ਹਨ—

**ਸੋ ਕਿਮ ਮਾਨਸ ਰੂਪ ਕਹਾਏ॥**
**ਸਿੱਧ ਸਮਾਧ ਸਾਧ ਕਰ ਹਾਰੇ,**
**ਕਜੋ ਹੂੰ ਨ ਦੇਖਨ ਪਾਏ॥ ੧॥ ਰਹਾਉ॥**

---

* ਅਗਮ=ਬੁੱਧੀ ਦੀ ਪਹੁੰਚ ਤੋਂ ਉਪਰ ਜਿਥੇ ਬੁੱਧੀ ਦੀ ਪਹੁੰਚ ਨਾ ਹੋਵੇ।

** ਅਗੋਚਰ ਜੋ ਨੱਕ, ਕੰਨ, ਅੱਖ, ਰਸਨਾ ਤੇ ਚਮੜੀ ਪੰਜ ਗਿਆਨ ਇੰਦ੍ਰਿਆਂ ਦਾ ਵਿਸ਼ਾ ਨਾ ਹੋਵੇ, ਅਰਥਾਤ ਇਨ੍ਹਾਂ ਰਾਹੀਂ ਜਾਣਿਆਂ ਨਾ ਜਾ ਸਕੇ।

ਨਾਰਦ ਬਿਆਸ ਪਰਾਸਰ ਧ੍ਰੂਅ ਸੇ ਧਿਆਵਤ ਧਿਆਨ ਲਗਾਏ॥
ਬੇਦ ਪੁਰਾਨ ਹਾਰ ਹਠ ਛਾਡਿਓ ਤਦਪਿ ਧਿਆਨ ਨ ਆਏ॥ ੧॥
ਦਾਨਵ ਦੇਵ ਪਿਸਾਚ ਪ੍ਰੇਤ ਤੇ ਨੇਤਹ ਨੇਤ ਕਹਾਏ॥
ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ॥ ੨॥
ਭੂਮ ਅਕਾਸ ਪਤਾਲ ਸਭੌ ਸਜਿ ਏਕ ਅਨੇਕ ਸਦਾਏ॥
ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣ ਸਿਧਾਏ॥ ੩॥

(ਬਿਲਾਵਲ ਪਾ: ੧੦)

ਤਥਾ:-

ਬੇਦ ਪੁਰਾਨ ਕੁਰਾਨ ਸਬੈ ਮਤ ਜਾਕਹ ਨੇਤ ਕਹੈ ਹੈ॥
ਇੰਦ੍ਰ ਫਨਿੰਦ੍ਰ ਮੁਨਿੰਦ੍ਰ ਕਲਪ ਬਹੁ ਧਿਆਵਤ ਧਿਆਨ ਨ ਐਹੈ॥

(ਸ਼ਬਦ ਹਜ਼ਾਰੇ ਪਾ: ੧੦)



ਤਥਾ:-

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥

(ਜਾਪੁ ਸਾਹਿਬ ਪਾ: ੧੦)

ਇਸ ਪ੍ਰਥਾਏ ਇਕ ਪੁਰਾਣਕ ਕਥਾ ਹੈ ਕਿ ਨਚਕੇਤਾ ਦੇ ਪਿਤਾ ਅਰੁਣਿ ਨੇ ਉਸਨੂੰ ਯਮ ਰਾਜ ਪਾਸ ਆਤਮ ਗਿਆਨ ਦੀ ਪ੍ਰਾਪਤੀ ਵਾਸਤੇ ਭੇਜ ਦਿੱਤਾ, ਜਿਸ ਤੋਂ ਨਚਕੇਤਾ ਨੇ ਆਤਮ ਵਿਦਿਆ ਪ੍ਰਾਪਤ ਕਰਕੇ ਗਿਆਨ ਨਿਸਚੇ ਕੀਤਾ।

ਇਕ ਵਾਰ ਨਚਕੇਤਾ ਸੱਤਜ ਦੇ ਰੂਪ ਰੰਗ ਤਥਾ ਸਰੂਪ ਰੂਪ ਦਾ ਨਿਰਨਾ ਕਰਨ ਵਾਸਤੇ ਬ੍ਰਹਮਾ ਪਾਸ ਗਿਆ। ਬ੍ਰਹਮਾ ਕਿਉਂਕਿ ਗਿਆਨ ਦੇ ਭੰਡਾਰ ਚਾਰ ਵੇਦਾਂ ਦਾ ਵਕਤਾ ਹੈ, ਇਸ ਕਰਕੇ ਉਸਨੇ ਬ੍ਰਹਮਾ ਪਾਸ ਜਾਕੇ ਪੁੱਛਿਆ ਕਿ ਵੇਦਾਂ ਦੀ ਰਚਨਾ ਕਰਕੇ ਸ੍ਰਿਸ਼ਟੀ ਦੀ ਉਤਪਤੀ

ਕਰਨ ਵਾਲੇ, ਦੇਵ! ਮੈਨੂੰ ਪ੍ਰਮਾਤਮਾ ਦੇ ਆਦਿ ਅੰਤ ਤਥਾ ਉਸਦੇ ਸਰੂਪ ਦਾ ਕੁਛ ਗਿਆਨ ਕਰਾਓ। ਨਚਕੇਤਾ ਦਾ ਪ੍ਰਸ਼ਨ ਸੁਣਕੇ ਬ੍ਰਹਮਾ ਤਾਂ ਅਜੇ ਸੋਚ ਹੀ ਰਿਹਾ ਸੀ ਕਿ ਇਸਨੂੰ ਕੀ ਉਤਰ ਦਿਆਂ, ਕਿਉਂਕਿ ਉਹ ਤਾਂ ਅਗਮ ਅਗੋਚਰ ਹੈ, ਪਰ ਨਚਕੇਤਾ ਨੇ ਆਪਣੀ ਗਿਆਨ ਵਿਦਿਆ ਦੇ ਆਧਾਰ ਤੇ ਕਿਹਾ, ਐਸਾ ਤਾਂ ਬ੍ਰਹਮਾ ਨੇ ਸਿਰ ਫੇਰ ਦਿੱਤਾ ਕਿ ਐਸਾ ਨਹੀਂ, ਫੇਰ ਨਚਕੇਤਾ ਨੇ ਪੁੱਛਿਆ ਕਿ ਵਹੁ ਐਸਾ ਹੈ? ਬ੍ਰਹਮਾ ਨੇ ਸਿਰ ਫੇਰ ਦਿੱਤਾ ਕਿ ਐਸਾ ਵੀ ਨਹੀਂ।

ਜਦ ਇਸ ਤਰ੍ਹਾਂ ਦੇ ਅਨੇਕਾਂ ਹੀ ਪ੍ਰਸ਼ਨ ਨਚਕੇਤਾ ਨੇ ਕੀਤੇ ਅਤੇ ਬ੍ਰਹਮਾ ਨੇ ਹਰ ਇਕ ਦਾ ਉਤਰ 'ਨਚ' (ਨਹੀਂ) ਹੀ ਦਿੱਤਾ ਤਾਂ ਨਚਕੇਤਾ ਨੇ ਹਾਰ ਕੇ ਆਖਿਆ ਜੇ ਇਹ ਵੀ ਨਹੀਂ ਤੇ ਉਹ ਵੀ ਨਹੀਂ ਤਾਂ ਫਿਰ ਆਪ ਹੀ ਕੁਛ ਦੱਸੋ ਕੀ ਹੈ? ਬ੍ਰਹਮਾ ਨੇ ਹੌਲੀ ਜਿਹੀ ਬੜੇ ਸੰਕੁੰਚਵੇਂ ਸ਼ਬਦਾਂ ਵਿਚ ਕਿਹਾ- "ਜਸ ਕੇ ਜਸ ਹੈ" ਅਰਥਾਤ ਜੈਸਾ ਹੈ ਉਹ ਵੈਸਾ ਹੀ ਹੈ, ਇਸ ਤੋਂ ਬਿਨਾਂ ਹੋਰ ਕੋਈ ਸ਼ਬਦ ਉਸਦਾ ਵਰਨਨ ਕਰਨ ਵਾਸਤੇ ਨਹੀਂ ਹੈ। ਜਪੁਜੀ ਸਾਹਿਬ ਵਿਚ ਵੀ ਸਤਿਗੁਰ ਜੀ ਨੇ ਚੌਵੀਂ ਪਉੜੀ ਵਿਚ ਕਥਨ ਕੀਤਾ ਹੈ—

***ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥***
***ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥***

(ਜਪੁਜੀ ਸਾਹਿਬ)

ਅਰਥਾਤ ਉਸ ਪ੍ਰਮਾਤਮਾ ਦਾ ਏਹੀ ਅੰਤ ਹੈ ਕਿ ਜਿਤਨਾ ਬਹੁਤ ਉਸਨੂੰ ਕਥਨ ਕਰੀਏ ਉਤਨਾ ਹੀ ਬਹੁਤ ਉਹ ਹੋਰ ਹੁੰਦਾ ਹੈ। ਜੈਸਾ ਕਿ -

ਸ਼ਿਵ ਪੁਰਾਨ ਵਿਚ ਇਕ ਕਥਾ ਆਉਂਦੀ ਹੈ ਕਿ ਇਕ ਜਲ ਦੇ ਕੁੰਡ ਵਿਚ ਵਿਸ਼ਨੂੰ ਜੀ ਦੇ ਨਾਭੀ ਕਮਲ ਵਿਚੋਂ ਬ੍ਰਹਮਾ ਜੀ ਉਤਪੰਨ ਹੋਏ। ਇਕ ਦੂਜੇ ਨੂੰ ਵੇਖਕੇ ਵਿਸ਼ਨੂੰ ਅਤੇ ਬ੍ਰਹਮਾ ਦੋਹਾਂ ਦਾ ਝਗੜਾ ਹੋ ਗਿਆ।ਵਿਸ਼ਨੂੰ ਆਖੇ ਕਿ ਮੈਂ ਵੱਡਾ ਹਾਂ, ਤੂੰ ਮੇਰੀ ਪੂਜਾ ਕਰ ਪਰ ਬ੍ਰਹਮਾ

ਕਹੇ ਮੈਂ ਵੱਡਾ ਹਾਂ ਤੂੰ ਮੇਰੀ ਪੂਜਾ ਕਰ।

ਇਸ ਤਰ੍ਹਾਂ ਜਦ ਦੋਹਾਂ ਦਾ ਬਹੁਤ ਝਗੜਾ ਵੱਧ ਗਿਆ ਤਾਂ ਇਸ ਜਲ ਦੇ ਕੁੰਡ ਵਿਚੋਂ ਇਕ ਸੋਨ ਰੰਗ ਦਾ ਥੰਮ੍ਹ ਉਠ ਖੜਾ ਹੋਇਆ। ਜਿਸਦਾ ਉਨ੍ਹਾਂ ਦੇ ਵੇਖਦਿਆਂ ਵੇਖਦਿਆਂ ਹੇਠਲਾ ਸਿਰਾ ਪਾਤਾਲ ਵਿਚ ਤੇ ਉਪਰਲਾ ਆਕਾਸ਼ ਨੂੰ ਜਾ ਲੱਗਾ। ਇਹ ਕੌਤਕ ਵੇਖਕੇ ਦੋਹਾਂ ਨੇ ਬੜੇ ਹੈਰਾਨ ਹੋਕੇ ਲੜਨਾ ਬੰਦ ਕਰ ਦਿੱਤਾ ਅਤੇ ਆਪਸ ਵਿਚ ਫ਼ੈਸਲਾ ਕੀਤਾ ਕਿ ਜਿਹੜਾ ਇਸਦੇ ਆਦਿ ਅੰਤ ਦਾ ਪਤਾ ਕਰ ਲਵੇ ਉਹੀ ਵੱਡਾ ਤੇ ਪੂਜਨ ਜੋਗ ਹੋਵੇਗਾ।

ਇਹ ਫ਼ੈਸਲਾ ਕਰਕੇ ਵਿਸ਼ਨੂੰ ਥੰਮ੍ਹ ਦੇ ਹੇਠਲੇ ਸਿਰੇ ਦਾ ਅੰਤ ਲੈਣ ਵਾਸਤੇ ਥੰਮ੍ਹ ਦੇ ਨਾਲ ਹੇਠਾਂ ਪਾਤਾਲ ਨੂੰ ਚਲਿਆ ਗਿਆ ਅਤੇ ਬ੍ਰਹਮਾ ਉਤਲੇ ਸਿਰੇ ਦਾ ਅੰਤ ਲੈਣ ਵਾਸਤੇ ਥੰਮ੍ਹ ਦੇ ਨਾਲ ਨਾਲ ਉਪਰ ਆਕਾਸ਼ ਨੂੰ ਚਲਿਆ ਗਿਆ।



ਪਰ ਜਿਉਂ ਜਿਉਂ ਵਿਸ਼ਨੂੰ ਹੇਠਾਂ ਤੇ ਬ੍ਰਹਮਾ ਉਤੇ ਜਾਵੇ ਤਿਵੇਂ ਤਿਵੇਂ ਆਕਾਸ਼ ਵਾਂਗੂੰ ਥੰਮ੍ਹ ਹੋਰ ਅੱਗੇ ਹੀ ਅੱਗੇ ਨਜ਼ਰ ਆਵੇ। ਕਈ ਹਜ਼ਾਰ ਸਾਲਾਂ ਪਿੱਛੋਂ ਵਿਸ਼ਨੂੰ ਜੀ ਥੱਕ ਹਾਰ ਕੇ ਉਪਰ ਆ ਗਏ। ਬ੍ਰਹਮਾ ਵੀ ਏਸ ਤਰ੍ਹਾਂ ਬੇ-ਆਸ ਹੋਕੇ ਹੇਠਾਂ ਉਤਰਨ ਹੀ ਲੱਗਾ ਕਿ ਉਸ ਨੂੰ ਕੇਤਕੀ (ਕ਼ਿਉੜੇ) ਦਾ ਇਕ ਫੁੱਲ ਉਤੋਂ ਹੇਠਾਂ ਨੂੰ ਆਉਂਦਾ ਨਜ਼ਰ ਪਿਆ। ਬ੍ਰਹਮਾ ਨੇ ਉਸਨੂੰ ਪੁੱਛਿਆ, ਤੂੰ ਕਿਥੋਂ ਆਇਆ ਹੈਂ? ਕੇਤਕੀ ਨੇ ਕਿਹਾ ਮੈਂ ਇਕ ਹਜ਼ਾਰ ਸਾਲ ਤੋਂ ਇਸ ਥੰਮ੍ਹ ਤੋਂ ਹੇਠਾਂ ਉਤਰਦਾ ਆ ਰਿਹਾ ਹਾਂ। ਪਰ ਇਸਦਾ ਕੋਈ ਅੰਤ ਨਹੀਂ ਆਉਂਦਾ।

ਉਸਦੀ ਇਹ ਗੱਲ ਸੁਣਕੇ ਬ੍ਰਹਮਾ ਨੇ ਕਿਹਾ ਤੂੰ ਮੇਰੇ ਨਾਲ ਹੇਠਾਂ ਚਲ ਅਤੇ ਕਹੋ ਕਿ ਤੂੰ ਇਸ ਥੰਮ੍ਹ ਦੇ ਸਿਰ ਉਤੇ ਫੁੱਲ ਵਰਖਾ ਕਰਕੇ ਪੂਜਾ ਕਰਦਾ ਹੁੰਦਾ ਸੀ ਅਤੇ ਜਦ ਬ੍ਰਹਮਾ ਉਥੇ ਪਹੁੰਚ ਕੇ ਵਾਪਸ

ਆਉਣ ਲੱਗਾ ਤਾਂ ਮੈਨੂੰ ਆਪਣੀ ਇਹ ਗਵਾਹੀ ਭਰਨ ਵਾਸਤੇ ਨਾਲ ਲੈ ਆਇਆ ਹੈ। ਬ੍ਰਹਮਾ ਨੇ ਕਿਹਾ ਕਿ ਜੇ ਮੇਰੀ ਇਹ ਝੂਠੀ ਗਵਾਹੀ ਨਾ ਦੇਵੇਂਗਾ ਤਾਂ ਮੈਂ ਤੈਨੂੰ ਭਸਮ ਕਰ ਦਿਆਂਗਾ। ਜਦ ਦੋਵੇਂ ਜਣੇ ਬ੍ਰਹਮਾ ਅਤੇ ਕੇਤਕੀ ਦਾ ਫੁੱਲ ਹੇਠਾਂ ਆਏ ਤਾਂ ਵਿਸ਼ਨੂੰ ਨੇ ਉਨ੍ਹਾਂ ਨੂੰ ਸੱਚ ਸੱਚ ਦਸ ਦਿੱਤਾ ਕਿ ਉਸ ਨੂੰ ਉਸਦਾ ਅੰਤ ਨਹੀਂ ਆਇਆ, ਪਰ ਬ੍ਰਹਮਾ ਨੇ ਆਖਿਆ ਕਿ ਮੈਂ ਇਸਦੇ ਸਿਰ ਤੋਂ ਹੋ ਕੇ ਆਇਆ ਹਾਂ, ਕੇਤਕੀ ਮੇਰਾ ਗਵਾਹ ਹੈ। ਇਸਨੇ ਉਥੇ ਮੇਰਾ ਸਵਾਗਤ ਕੀਤਾ ਸੀ।

ਜਦ ਇਹ ਗੱਲ ਹੋ ਚੁੱਕੀ ਤਾਂ ਉਸ ਸੁਨੈਹਰੀ ਥੰਮ੍ਹ ਵਿਚੋਂ ਇਕ ਜਟਾ ਜੂਟ ਤ੍ਰਿਸੂਲਧਾਰੀ ਡਰਾਉਣੀ ਸੂਰਤ (ਸ਼ਿਵ ਜੀ) ਨੇ ਪ੍ਰਗਟ ਹੋ ਕੇ ਬ੍ਰਹਮਾ ਨੂੰ ਕਿਹਾ, ਤੂੰ ਆਪਣੀ ਪੂਜਾ ਕਰਾਉਣ ਵਾਸਤੇ ਝੂਠ ਬੋਲਿਆ ਹੈ, ਇਸ ਕਰਕੇ ਸੰਸਾਰ ਵਿਚ ਤੇਰੀ ਕਿਤੇ ਪੂਜਾ ਨਹੀਂ ਹੋਵੇਗੀ। ਅਤੇ ਤੇਰਾ ਝੂਠਾ ਗਵਾਹ ਕੇਤਕੀ (ਕਿਉੜਾ) ਕਿਸੇ ਧਰਮ ਅਸਥਾਨ ਤੇ ਨਹੀਂ ਚੜ੍ਹੇਗਾ।



ਵਿਸ਼ਨੂੰ ਨੇ ਸੱਚ ਬੋਲਿਆ ਹੈ, ਕਿ ਉਹ ਅੰਤ ਨਹੀਂ ਪਾ ਸਕਿਆ, ਉਸਦੀ ਪੂਜਾ ਥਾਂ ਥਾਂ ਹੋਵੇਗੀ। ਸੋ ਇਹ ਹੈ ਉਸ ਦੇ ਅੰਤ ਦੀ ਕਹਾਣੀ, ਜਿਸ ਦਾ ਅੰਤ ਕੋਈ ਨਹੀਂ ਪਾ ਸਕਿਆ।

ਯਥਾ - ***ਅੰਤੁ ਨ ਪਾਵਤ ਦੇਵ ਸਬੈ ਮੁਨਿ***
***ਇੰਦ੍ਰ ਮਹਾ ਸਿਵ ਜੋਗ ਕਰੀ॥***
***ਫੁਨਿ ਬੇਦ *ਬਿਰੰਚਿ ਬਿਚਾਰਿ ਰਹਿਓ***
***ਹਰਿ ਜਾਪੁ ਨ ਛਾਡ੍ਹਿਉ ਏਕ ਘਰੀ॥***

(ਸਵਈਏ ਮਹਲੇ ੫ ਕੇ,ਪੰਨਾ ੧੪੦੯)

ਸੋ ਇਸ ਸਰਾਪ ਕਰਕੇ ਬ੍ਰਹਮਾ ਦੀ ਪੂਜਾ ਵਾਸਤੇ ਪੁਸ਼ਕਰ ਤੋਂ

* ਬ੍ਰਹਮਾ

ਬਿਨਾਂ ਹੋਰ ਕਿਸੇ ਥਾਂ ਵੀ ਮੰਦਰ ਨਹੀਂ ਹੈ, ਪਰ ਵਿਸ਼ਨੂੰ ਦੀਆਂ ਮੂਰਤੀਆਂ ਘਰ ਘਰ ਤੇ ਮੰਦਰ ਹਰ ਨਗਰ ਤੇ ਗ੍ਰਾਮ ਵਿਚ ਹਨ। ਕਿਉੜੇ ਦਾ ਫੂਲ ਕਿਸੇ ਪੂਜਾ ਅਸਥਾਨ ਨਹੀਂ ਚੜ੍ਹਾਇਆ ਜਾਂਦਾ। ਇਹ ਝੂਠ ਦਾ ਫਲ ਹਨ।

## ਤੇਰ੍ਹਵੀਂ ਪਉੜੀ

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ**
**ਸੁ ਅੰਮ੍ਰਿਤੁ ਗੁਰ ਤੇ ਪਾਇਆ॥**

ਦੇਵਤੇ ਮਨੁੱਖ ਅਤੇ ਮੁਨੀ ਜਨ ਜਿਸ ਅੰਮ੍ਰਿਤ ਨੂੰ ਲੱਭਦੇ ਹਨ, ਉਹ ਅੰਮ੍ਰਿਤ ਅਸਾਂ ਗੁਰੂ ਜੀ ਤੋਂ ਪਾਇਆ (ਪ੍ਰਾਪਤ ਕੀਤਾ) ਹੈ।

**ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ**
**ਸਚਾ ਮਨਿ ਵਸਾਇਆ॥**



ਗੁਰਾਂ ਨੇ ਕਿਰਪਾ ਕੀਤੀ ਤਾਂ ਅਸਾਂ ਅੰਮ੍ਰਿਤ ਪ੍ਰਾਪਤ ਕਰਕੇ ਸੱਚਾ ਨਾਮ ਮਨ ਵਿਚ ਵਸਾਇਆ ਹੈ।

**ਜੀਅ ਜੰਤ ਸਭਿ ਤੁਧੁ ਉਪਾਏ**
**ਇਕਿ ਵੇਖਿ ਪਰਸਣਿ ਆਇਆ॥**

ਹੇ ਵਾਹਿਗੁਰੂ! ਇਹ ਜੀਵ ਜੰਤ ਸਭ ਤੁਸਾਂ ਹੀ ਪੈਦਾ ਕੀਤੇ ਹਨ, ਕਈ ਇਕ ਇਨ੍ਹਾਂ ਜੀਵਾਂ ਨੂੰ ਤੇਰਾ ਰੂਪ ਵੇਖਕੇ (ਪਰਸਣਿ) ਸੇਵਾ ਕਰਨ ਆਏ ਹਨ। ਅਰਥਾਤ ਕਈ ਇਕ ਇਨ੍ਹਾਂ ਜੀਵਾਂ ਜੰਤੂਆਂ ਨੂੰ ਤੇਰਾ ਹੀ ਰੂਪ ਵੇਖਦੇ ਹਨ ਅਤੇ ਉਨ੍ਹਾਂ ਦੀ ਸੇਵਾ ਤੇਰੀ ਸੇਵਾ ਕਰਨੀ ਜਾਣ ਕੇ ਹੀ ਕਰਦੇ ਹਨ।

**ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ॥**

ਉਨ੍ਹਾਂ ਦਾ ਜਿਨ੍ਹਾਂ ਨੂੰ ਸਤਿਗੁਰੂ ਜੀ ਦਾ ਉਪਦੇਸ਼ ਚੰਗਾ ਲੱਗਾ ਹੈ। ਲਬ ਲੋਭ ਤੇ ਹੰਕਾਰ ਮਿਟ ਗਿਆ ਹੈ।

**ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ॥ ੧੩॥**

ਗੁਰੂ (ਨਾਨਕ ਰੂਪ ਅਮਰਦਾਸ ਜੀ) ਕਹਿੰਦੇ ਹਨ, ਜਿਸ ਉਤੇ ਪ੍ਰਮੇਸ਼ਰ ਆਪ ਪ੍ਰਸੰਨ ਹੋਇਆ ਹੈ ਉਨ੍ਹਾਂ ਨੇ ਹੀ ਨਾਮ ਅੰਮ੍ਰਿਤ ਨੂੰ ਗੁਰੂ ਤੋਂ ਪਾਇਆ ਹੈ॥ ੧੩॥

ਭਾਵਾਰਥ - ਬਾਹਰਵੀਂ ਪਉੜੀ ਵਿਚ ਦਸਿਆ ਸੀ ਕਿ ਪ੍ਰਮਾਤਮਾ ਅਗਮ ਤੇ ਅਗੋਚਰ ਹੈ ਉਸਦਾ ਅੰਤ ਕੋਈ ਨਹੀਂ ਪਾ ਸਕਦਾ। ਇਸ ਜਗਤ ਦੇ ਜੀਵਾਂ ਨੂੰ ਪੈਦਾ ਕਰਕੇ ਉਹ ਆਪ ਹੀ ਇਨ੍ਹਾਂ ਨੂੰ ਜਾਣਦਾ ਵੇਖਦਾ ਤੇ ਪਾਲਦਾ ਹੈ।

ਇਸ ਪਉੜੀ ਵਿਚ ਕਥਨ ਕਰਦੇ ਹਨ ਕਿ ਉਹ ਜਿਸਨੂੰ ਰਿਖੀ ਮੁਨੀ ਤੇ ਸਿਧ ਸਾਧਕ ਸਾਰੇ ਹੀ ਲੱਭ ਰਹੇ ਹਨ, ਉਸਦਾ ਨਾਮ ਰੂਪ ਅੰਮ੍ਰਿਤ ਹੈ, ਜਿਸ ਉਤੇ ਉਹ ਪ੍ਰਭੂ ਆਪ ਕਿਰਪਾ ਕਰਦਾ ਹੈ ਉਸਨੂੰ ਗੁਰੂ ਤੋਂ ਪ੍ਰਾਪਤ ਹੁੰਦਾ ਹੈ। ਜਿਸਦੇ ਹਿਰਦੇ ਵਿਚ ਨਾਮ ਅੰਮ੍ਰਿਤ ਵੱਸ ਜਾਵੇ ਉਹ ਸਭ ਸ੍ਰਿਸ਼ਟੀ ਵਿਚ ਉਸ ਇਕ ਦਾ ਹੀ ਰੂਪ ਵੇਖਦਾ ਹੈ ਅਤੇ ਉਸਦਾ ਰੂਪ ਵੇਖ ਕੇ ਉਨ੍ਹਾਂ ਦੀ ਸੇਵਾ ਸਤਿਕਾਰ ਕਰਦਾ ਹੈ। ਜਿਸ ਤਰ੍ਹਾਂ ਨਾਮ ਦੇਵ ਜੀ ਨੇ ਅਨੇਕਤਾ ਵਿਚ ਏਕਤਾ ਨੂੰ ਵੇਖਕੇ ਕਥਨ ਕੀਤਾ ਹੈ:-

***ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥***
***ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥ ੧॥***

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥ ੧॥ ਰਹਾਉ॥

## ੧੩. ਸਾਖੀ

# ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ॥

ਸਤਿਗੁਰੂ ਨਾਨਕ ਦੇਵ ਜੀ ਤੋਂ ਲੈਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੇ ਉਪ੍ਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵੈਸਾਖੀ ਸੰਮਤ ੧੭੫੬ ਤਕ ਜਦ ਕੋਈ ਪ੍ਰਾਣੀ ਸਿੱਖੀ ਧਾਰਨ ਕਰਦਾ ਸੀ ਤਾਂ ਉਸਦੀ ਸੇਵਾ ਉਤੇ ਪ੍ਰਸੰਨ ਹੋਕੇ ਸਤਿਗੁਰੂ ਜੀ ਉਸਨੂੰ ਆਪਣੇ ਚਰਨ ਧੋਕੇ ਜਲ ਛਕਾਉਂਦੇ ਸਨ। ਇਸ ਜਲ ਨੂੰ ਸਤਿਕਾਰ ਵਜੋਂ ਚਰਨਾਮ੍ਰਿਤ (ਚਰਨ ਅੰਮ੍ਰਿਤ) ਆਖਿਆ ਜਾਂਦਾ ਸੀ। ਇਹ ਰਸਮ ਅਜੇ ਵੀ ਕਈ ਸੰਪ੍ਰਦਾਵਾਂ ਵਿਚ ਪ੍ਰਚੱਲਤ ਹੈ। ਚਰਨਾਮ੍ਰਿਤ ਛੱਕਣ ਨਾਲ ਸਿੱਖ ਦੇ ਮਨ ਉਤੇ ਦਾਸਾ ਭਾਵ ਅਤੇ ਨਿਊਨਤਾ ਦਾ ਪ੍ਰਭਾਵ ਪੈਦਾ ਹੋ ਜਾਂਦਾ ਸੀ, ਜਿਸ ਨਾਲ ਉਹ ਸਦਾ ਆਪਣੇ ਆਪ ਨੂੰ ਨਿਮਾਣਾ ਤੇ ਨਿਤਾਣਾ ਸਮਝ ਕੇ ਸਭ ਅੱਗੇ ਹੱਥ ਜੋੜਨ ਜੋਗਾ ਹੀ ਹੋ ਜਾਂਦਾ ਸੀ।

ਪ੍ਰੰਤੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਉਪ੍ਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੇਖਿਆ ਕਿ ਇਸ ਜ਼ੁਲਮ ਰਾਜ ਦਾ ਨਾਸ ਹੱਥ ਜੋੜਨ ਵਾਲੀ ਸੰਪ੍ਰਦਾ ਨਾਲ ਨਹੀਂ ਹੋ ਸਕਦਾ ਕਿਉਂਕਿ ਪੰਜਾਬੀ ਕਹਾਵਤ ਹੈ - "ਹੱਥਾਂ ਬਾਝ ਕਰਾਰਿਆਂ ਵੈਰੀ ਮਿੱਤ ਨ ਹੋਇ"। ਇਨ੍ਹਾਂ ਜ਼ਾਲਮਾਂ ਦਾ ਟਾਕਰਾ ਕਰਨ ਵਾਸਤੇ ਕਰਾਰੇ ਹੱਥਾਂ ਵਾਲੀ ਸੰਪ੍ਰਦਾ ਦੀ ਲੋੜ ਹੈ।

ਇਹ ਨਿਸਚਾ ਮਨ ਵਿਚ ਕਰਕੇ ਆਪ ਜੀ ਨੇ ਆਪਣੇ ਸਿੱਖਾਂ ਨੂੰ ਨਾਮ ਬਾਣੀ ਦੇ ਅਭਿਆਸ ਦੇ ਨਾਲ ਜੋ ਪਹਿਲੇ ਨੌ ਗੁਰੂ ਸਾਹਿਬਾਂ ਦੀ ਰੀਤੀ ਸੀ, ਸ਼ਸਤ੍ਰ ਅਤੇ ਜੁੱਧ ਵਿਦਿਆ ਦਾ ਅਭਿਆਸ ਵੀ ਆਰੰਭ ਕਰਾ ਦਿੱਤਾ। ਜੁੱਧਾਂ ਜੰਗਾਂ ਦੀ ਸਿਖਾਂ ਵਿਚ ਰੂਹ ਭਰਨ ਵਾਸਤੇ ਪੁਰਾਤਨ ਦੇਵੀ ਦੇਵਤਿਆਂ ਅਤੇ ਜੋਧਿਆਂ ਦੇ ਜੰਗਾਂ ਜੁਧਾਂ ਦੇ ਹਿੰਦੀ ਸੰਸਕ੍ਰਿਤ ਵਿਚੋਂ ਆਮ ਪ੍ਰਚੱਲਤ ਭਾਸ਼ਾ ਵਿਚ ਉਲਥੇ ਕਰਾਕੇ ਆਪਣੇ ਤਿਪਹਿਰੇ ਦੇ ਦੀਵਾਨ ਵਿਚ ਉਹਨਾਂ ਦਾ ਪ੍ਰਚਾਰ ਕਰਦੇ। ਪਹਿਲਾਂ ਆਪ ਜੀ ਸਿਖਾਂ ਨੂੰ ਜੰਗਾਂ ਜੁੱਧਾਂ ਦੇ ਹਾਲ ਸੁਣਾਉਂਦੇ ਅਤੇ ਫੇਰ ਸਭ ਨੂੰ ਜੋਧਿਆਂ ਵਾਂਗੂੰ ਹੀ ਸ਼ਸਤ੍ਰ ਸਜਾਕੇ ਜੰਗਲ ਵਿਚ ਸ਼ਿਕਾਰ ਖੇਡਣ ਵਾਸਤੇ ਲੈ ਜਾਂਦੇ ਅਤੇ ਸ਼ਿਕਾਰ ਦੇ ਨਾਲ ਜੁੱਧ ਵਿਦਿਆ ਦਾ ਅਭਿਆਸ ਵੀ ਕਰਾਉਂਦੇ।

ਇਸ ਤਰ੍ਹਾਂ ਜਦ ਆਪ ਜੀ ਨੇ ਵੇਖਿਆ ਕਿ ਇਹ ਹੁਣ ਹੱਥ ਜੋੜਨ ਵਾਲੀ ਸੰਪ੍ਰਦਾ ਜੋਧਾ ਰੂਪ ਧਾਰਨ ਕਰ ਗਈ ਹੈ ਤਾਂ ਸਮੇਂ ਦੀ ਨਾੜ ਵੇਖਕੇ ਆਪ ਜੀ ਨੇ ਉਨ੍ਹਾਂ ਨੂੰ ਵਿਸ਼ੇਸ਼ ਰੂਪ ਦੇਣ ਵਾਸਤੇ ਇਕ ਨਵਾਂ ਢੰਗ ਸੋਚਿਆ। ਇਸ ਨਵੇਂ ਢੰਗ ਅਨੁਸਾਰ ਆਪ ਜੀ ਨੇ ਵੈਸਾਖੀ ਸੰਮਤ ੧੭੫੬ ਨੂੰ ਆਪਣੇ ਸਿੱਖਾਂ ਤੋਂ ਸੀਸ ਭੇਟ ਮੰਗੇ। ਪੰਜਾਂ ਸਿੰਘਾਂ ਨੇ ਆਪਣੇ ਆਪ ਨੂੰ ਸੀਸ ਭੇਟ ਕਰਨ ਵਾਸਤੇ ਹਾਜ਼ਰ ਕਰ ਦਿੱਤਾ। ਸਤਿਗੁਰੂ ਜੀ ਨੇ ਉਨ੍ਹਾਂ ਦੀ ਕੁਰਬਾਨੀ ਉਤੇ ਪ੍ਰਸੰਨ ਹੋਕੇ - ਅੰਮ੍ਰਿਤ ਤਿਆਰ ਕਰਕੇ ਉਨ੍ਹਾਂ ਪੰਜਾਂ ਨੂੰ ਛਕਾ ਕੇ ਆਪਣੀ ਛਾਤੀ ਨਾਲ ਲਾਇਆ ਅਤੇ ਫ਼ੁਰਮਾਇਆ ਤੁਸੀਂ ਮੇਰੇ ਪਿਆਰੇ ਹੋ, ਮੇਰੇ ਪੰਥ ਦੇ ਪਿਆਰੇ ਹੋ, ਉਪ੍ਰੰਤ ਹਜ਼ਾਰਾਂ ਸਿੱਖਾਂ ਨੇ ਅੰਮ੍ਰਿਤ ਛਕਿਆ। ਇਸ ਦੇ ਨਾਲ ਹੀ ਆਪ ਜੀ ਨੇ ਸਿੰਘਾਂ ਨੂੰ ਕੇਸ ਰਖਣੇ ਕਛੈਹਰਾ ਪਹਿਨਣਾ, ਕਿਰਪਾਨ ਧਾਰਨ ਕਰਨਾ, ਕੜਾ ਪਹਿਨਣਾ ਅਤੇ ਗੁਰੂ ਉਪਦੇਸ਼ ਬਾਣੀ ਦਾ ਪਾਠ ਕਰਣਾ ਹੁਕਮ ਕੀਤਾ। ਇਸ ਦਿਨ ਤੋਂ ਆਪ ਜੀ ਨੇ ਆਪਣੀ ਸਿੱਖ ਸੰਪ੍ਰਦਾ ਦਾ ਨਾਮ

ਖ਼ਾਲਸਾ ਪੰਥ ਰਖਿਆ।

ਇਸ ਜਲ ਅੰਮ੍ਰਿਤ ਦੇ ਨਾਲ ਸਤਿਗੁਰੂ ਜੀ ਨੇ ਖਾਲਸਾ ਪੰਥ ਨੂੰ "ਵਾਹਿਗੁਰੂ" ਨਾਮ ਦਾ ਅੰਮ੍ਰਿਤ ਵੀ ਬਖ਼ਸ਼ਿਆ।

ਇਸ ਤਰ੍ਹਾਂ ਜਦ ਅਕਾਲ ਪੁਰਖ ਨੇ ਚਾਹਿਆ ਤਾਂ ਜ਼ੁਲਮ ਰਾਜ ਦੀ ਨੀਂਹ ਪੁੱਟਣ ਵਾਸਤੇ ਸਿੱਖਾਂ ਨੂੰ ਗੁਰੂ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਾਕੇ ਖ਼ਾਲਸਾ ਪੰਥ ਸਜਾਇਆ। ਫ਼ੁਰਮਾਨ ਹੈ ਕਿ ਇਹ ਅੰਮ੍ਰਿਤ ਦੀ ਦਾਤ ਕਿਸੇ ਵਿਰਲੇ ਭਾਗਾਂ ਵਾਲੇ ਨੂੰ ਹੀ ਮਿਲਦੀ ਹੈ।

ਯਥਾ –

*ਜਿਸ ਨੋ ਸਾਚਾ ਸਿਫਤੀ ਲਾਏ॥*
*ਗੁਰਮੁਖਿ ਵਿਰਲੇ ਕਿਸੈ ਬੁਝਾਏ॥*
*ਅੰਮ੍ਰਿਤ ਕੀ ਸਾਰ ਸੋਈ ਜਾਣੈ*
*ਜਿ ਅੰਮ੍ਰਿਤ ਕਾ ਵਾਪਾਰੀ ਜੀਉ॥੧॥ ਰਹਾਉ॥*

(ਮਾਰੂ ਮਹਲਾ ੧, ਪੰਨਾ ੯੯੩)

## ਚੌਧਵੀਂ ਪਉੜੀ

## ਭਗਤਾ ਕੀ ਚਾਲ ਨਿਰਾਲੀ॥

ਪ੍ਰਮੇਸ਼ਰ ਦੀ ਭਗਤੀ ਕਰਨ ਵਾਲਿਆਂ ਦੀ ਚਾਲ=ਰਹੁ ਰੀਤ (ਸੰਸਾਰੀ ਲੋਕਾਂ ਤੋਂ) ਵੱਖਰੀ ਹੁੰਦੀ ਹੈ।

## ਚਾਲਾ ਨਿਰਾਲੀ ਭਗਤਾਹ ਕੇਰੀ
## ਬਿਖਮ ਮਾਰਗਿ ਚਲਣਾ॥

ਭਗਤਾਂ ਦੀ ਰਹੁ ਰੀਤ ਮਰਯਾਦਾ ਜਗਤ ਨਾਲੋਂ ਵੱਖਰੀ ਹੁੰਦੀ ਹੈ, ਉਨ੍ਹਾਂ ਦਾ ਚੱਲਣਾ (ਜੀਵਨ ਬਿਤੀਤ ਕਰਨਾ) ਬੜਾ (ਕਠਨ) ਸੰਜਮੀ

ਹੁੰਦਾ ਹੈ, ਜੈਸਾ ਕਿ :

**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ**
**ਬਹੁਤੁ ਨਾਹੀ ਬੋਲਣਾ॥**

ਲਬ ਲੋਭ ਹੰਕਾਰ ਅਤੇ ਤ੍ਰਿਸ਼ਨਾ ਨੂੰ ਤਿਆਗ ਕਰਕੇ, ਭਗਤ ਬਹੁਤਾ ਬੋਲਦੇ ਨਹੀਂ।

**ਖੰਨਿਅਹੁ ਤਿਖੀ ਵਾਲਹੁ ਨਿਕੀ**
**ਏਤੁ ਮਾਰਗਿ ਜਾਣਾ॥**

ਖੰਡੇ ਦੀ ਧਾਰ ਤੋਂ ਤੇਜ਼ ਅਤੇ ਵਾਲ ਤੋਂ ਬਰੀਕ ਰਸਤਾ ਹੈ, ਜਿਸ ਉਤੇ ਭਗਤਾਂ ਨੇ ਤੁਰਨਾ ਹੁੰਦਾ ਹੈ।

**ਗੁਰ ਪਰਸਾਦੀ ਜਿਨੀ ਆਪੁ ਤਜਿਆ**
**ਹਰਿ ਵਾਸਨਾ ਸਮਾਣੀ॥**



ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਨੇ ਆਪਾ-ਭਾਵ ਹੰਕਾਰ ਨੂੰ ਛੱਡ ਦਿੱਤਾ ਹੈ, ਉਨ੍ਹਾਂ ਦੀ ਬ੍ਰਿਤੀ ਹਰੀ ਵਿਚ (ਸਮਾਣੀ) ਲੱਗ ਗਈ ਹੈ।

**ਕਹੈ ਨਾਨਕੁ ਚਾਲ ਭਗਤਾ**
**ਜੁਗਹੁ ਜੁਗੁ ਨਿਰਾਲੀ॥ ੧੪॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਭਗਤਾਂ ਦੀ ਚਾਲ ਜੁਗਾਂ ਜੁਗਾਤਰਾਂ ਤੋਂ ਹੀ ਸੰਸਾਰ ਨਾਲੋਂ ਵੱਖਰੀ ਰਹੀ ਹੈ॥ ੧੪॥

ਭਾਵਾਰਥ - ਪਿੱਛੇ ਤੇਰ੍ਹਵੀਂ ਪਉੜੀ ਵਿਚ ਫ਼ੁਰਮਾਨ ਸੀ ਕਿ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਵਾਸਤੇ ਯਤਨ ਤਾਂ ਸਾਰੇ ਵੱਡੇ ਛੋਟੇ ਮਨੁੱਖ ਮਾਤ੍ਰ ਤੇ ਦੇਵਤੇ ਆਦਿਕ ਕਰਦੇ ਹਨ ਪਰ ਪ੍ਰਾਪਤ ਉਸਨੂੰ ਹੀ ਹੁੰਦੀ ਹੈ, ਜਿਸਨੂੰ ਗੁਰੂ ਪ੍ਰਸੰਨ ਹੋ ਕੇ ਬਖ਼ਸ਼ਿਸ਼ ਕਰਦਾ ਹੈ।

ਇਸ ਪਉੜੀ ਵਿਚ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਨਾਮ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਈ ਹੈ, ਉਨ੍ਹਾਂ ਪ੍ਰਭੂ ਪ੍ਰੇਮੀਆਂ ਦੀ ਸੰਸਾਰੀ ਲੋਕਾਂ ਨਾਲੋਂ ਰਹੁ ਰੀਤ, ਬੋਲ ਚਾਲ, ਰਹਿਣੀ ਬਹਿਣੀ ਵੱਖਰੀ ਹੁੰਦੀ ਹੈ।

ਉਹ ਨਾਮ ਸਿਮਰਨ ਕਰਦੇ, ਪ੍ਰਭੂ ਦੇ ਭਾਣੇ ਵਿਚ ਪ੍ਰਸੰਨ ਰਹਿੰਦੇ ਅਤੇ ਦੇਹੀ ਦਾ ਅਭਿਮਾਨ ਨਹੀਂ ਕਰਦੇ।

ਉਨ੍ਹਾਂ ਨੂੰ ਨਾ ਖਾਣ ਪਹਿਨਣ ਦਾ ਲਾਲਚ ਹੁੰਦਾ ਹੈ, ਨਾ ਉਹ ਆਪੇ ਦਾ ਹੰਕਾਰ ਕਰਦੇ ਹਨ ਅਤੇ ਨਾ ਹੀ ਕਿਸੇ ਪਦਾਰਥ ਪ੍ਰਾਪਤੀ ਵਾਸਤੇ ਤ੍ਰਿਸ਼ਨਾ ਰਖਦੇ ਹਨ ਉਹ ਬੋਲਦੇ ਵੀ ਸੰਜਮ ਨਾਲ ਬੜਾ ਥੋੜਾ ਹਨ। ਸੰਸਾਰੀ ਲੋਕਾਂ ਵਾਂਗੂੰ ਬੇਅਰਥ ਨਹੀਂ ਬੋਲਦੇ ਐਸੇ ਭਗਤ ਆਪਣੇ ਮਨ ਨੂੰ ਪ੍ਰਭੂ ਸਿਮਰਨ ਵਿਚ ਅਤੇ ਤਨ ਨੂੰ ਲੋਕ ਭਲਾਈ ਦੀ ਸੇਵਾ ਵਿਚ ਲਾਈ ਰੱਖਦੇ ਹਨ। ਮਨ ਤਨ ਨੂੰ ਆਮ ਸੰਸਾਰੀਆਂ ਵਾਂਗੂੰ ਖੁਲ੍ਹਾ ਨਹੀਂ ਛੱਡਦੇ, ਸੇਵਾ ਸਿਮਰਨ ਤੇ ਸੰਜਮ ਵਿਚ ਰੱਖਦੇ ਹਨ।



ਗੁਰੂ ਦੀ ਕਿਰਪਾ ਨਾਲ ਉਨ੍ਹਾਂ ਦਾ ਆਪਾ ਭਾਵ - ਮੈਂ ਮੇਰੀ ਮਿਟ ਜਾਂਦੀ ਹੈ ਤੇ ਬ੍ਰਿਤੀ ਨਾਮ ਸਿਮਰਨ ਵਿਚ ਲੀਨ ਰਹਿੰਦੀ ਹੈ, ਆਦਿ ਜੁਗਾਦਿ ਤੋਂ ਪ੍ਰਭੂ ਪ੍ਰੇਮੀਆਂ ਨਾਮ ਰਸੀਆਂ ਦੀ ਏਹੀ ਮਰਯਾਦਾ ਰਹੀ ਹੈ।

## ੧੪. ਸਾਖੀ

# ਭਗਤਾ ਕੀ ਚਾਲ ਨਿਰਾਲੀ॥

ਯਥਾ -

***ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ॥***

(ਸੂਹੀ ਮਹਲਾ ੩, ਪੰਨਾ ੭੬੮)

ਅਰਥਾਤ - ਭਗਤਾਂ ਦੀ (ਚਾਲ) ਰਹਿਣੀ ਬਹਿਣੀ ਦੀ ਮਰਯਾਦਾ

ਬਹੁਤ ਹੀ ਸਾਫ਼ ਤੇ ਸ਼ੁੱਧ ਹੁੰਦੀ ਹੈ, ਅਤੇ ਉਨ੍ਹਾਂ ਨੂੰ ਮਨ ਵਿਚ ਸੱਚਾ ਨਾਮ ਹੀ ਭਾਉਂਦਾ ਹੈ, ਹੋਰ ਕਿਸੇ ਗੱਲ ਨਾਲ ਵੀ ਉਨ੍ਹਾਂ ਦੇ ਮਨ ਨੂੰ ਲਗਾਉ ਨਹੀਂ ਹੁੰਦਾ।

ਭਗਤਾਂ ਦੀ ਅਤੇ ਸੰਸਾਰੀਆਂ ਦੀ ਚਾਲ ਵਿਚ ਕੀ ਫਰਕ ਹੈ, ਸਤਿਗੁਰੂ ਜੀ ਫ਼ੁਰਮਾਉਂਦੇ ਹਨ:-

*ਪਉੜੀ॥ ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥*
*ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ॥*
*ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ॥*
*ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ॥*
*ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ॥*
*ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ ਨਾਮੁ ਧਿਆਇਆ॥*
*ਦਾਸਨਿ ਦਾਸ ਹੋਇ ਕੈ ਜਿਨੀ ਵਿਚਹੁ ਆਪੁ ਗਵਾਇਆ॥*
*ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ॥ ੧੬॥*

(ਪੰਨਾ ੧੪੫)

ਸੰਸਾਰੀ - ਝੂਠ ਬੋਲਦੇ ਬੁਰਿਆਈਆਂ ਕਰਦੇ ਹੋਏ, ਸਰੇਸ਼ਟ ਕਰਮਾਂ ਦੀ ਸਾਰ ਨਹੀਂ ਜਾਣਦੇ ਅਤੇ ਕਾਮ ਕ੍ਰੋਧ ਆਦਿ ਵਿਕਾਰਾਂ ਨਾਲ ਭਰੇ ਰਹਿੰਦੇ ਹਨ।

ਭਗਤ - ਹਰੀ ਦੀ ਚਾਕਰੀ (ਭਗਤੀ) ਕਰਦੇ ਹਨ, ਰਾਤ ਦਿਨ ਨਾਮ ਜਪਦੇ। ਨਿਮਾਣੇ ਤੇ ਨਿਤਾਣੇ ਹੋਕੇ ਆਪਾ-ਭਾਵ ਮਿਟਾ ਦੇਂਦੇ ਹਨ। ਸੱਚੇ ਸ਼ਬਦ ਵਿਚ ਪ੍ਰੇਮ ਰਖਦੇ ਹਨ।

ਤਥਾ - *ਜੋ ਵਰਤਾਏ ਸਾਈ ਜੁਗਤਿ॥*
*ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥*

(ਸੁਖਮਨੀ ਸਾਹਿਬ, ਅਸਟਪਦੀ ੯)

ਜੋ ਪ੍ਰਮੇਸ਼ਰ ਦੇ ਵਰਤਾਏ ਭਾਣੇ ਨੂੰ ਯੋਗ ਸਮਝਦੇ ਹਨ, ਉਹ ਪੁਰਸ਼ ਜੀਵਨ ਮੁਕਤ ਆਖੇ ਜਾਂਦੇ ਹਨ। ਇਹ ਕਰਤਵ ਉਨਾਂ ਪ੍ਰਭੂ ਪਿਆਰਿਆਂ ਭਗਤਾਂ ਦੀ ਨਿਰਾਲੀ ਚਾਲ ਦੇ ਸੂਚਕ ਹਨ।

ਜੈਸਾ ਕਿ – ਇਕ ਵਾਰ ਜਦ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਪਣੇ ਮੁਖਾਰਬਿੰਦ ਤੋਂ ਸੰਗਤਾਂ ਨੂੰ ਐਸੀ ਨਿਰਾਲੀ ਚਾਲ ਵਾਲੇ ਪੁਰਸ਼ ਦੇ ਲੱਛਣ ਦਸੇ ਤਾਂ ਦੀਵਾਨ ਦੀ ਸਮਾਪਤੀ ਉਪ੍ਰੰਤ ਇਕ ਪਰੇਮੀ ਸਿੱਖ ਨੇ ਹੱਥ ਜੋੜਕੇ ਆਪ ਜੀ ਪਾਸ ਬੇਨਤੀ ਕੀਤੀ ਕਿ ਉਸਨੂੰ ਆਪਣੇ ਕਿਸੇ ਐਸੇ ਸਿੱਖ ਦੇ ਦਰਸ਼ਨ ਕਰਾਓ ਜਿਸਦੀ ਸੰਸਾਰੀਆਂ ਤੋਂ ਮਰਯਾਦਾ ਵੱਖਰੀ ਹੋਵੇ। ਸਤਿਗੁਰੂ ਜੀ ਨੇ ਸਿੱਖ ਨੂੰ ਫੁਰਮਾਇਆ ਕਿ ਭਾਈ ਤੂੰ ਗੁਜਰਾਤ ਸ਼ਹਿਰ ਵਿਚ ਇਕ ਭਾਈ ਭਿਖਾਰੀ ਹੈ ਉਸ ਪਾਸ ਚਲਿਆ ਜਾਹ, ਤੈਨੂੰ ਐਸੇ ਪੁਰਸ਼ ਦੇ ਦਰਸ਼ਨ ਹੋ ਜਾਣਗੇ।



ਉਹ ਸਿੱਖ, ਆਪ ਜੀ ਦਾ ਇਹ ਹੁਕਮ ਸੁਣ ਕੇ ਗੁਜਰਾਤ ਸ਼ਹਿਰ ਭਾਈ ਭਿਖਾਰੀ ਦੇ ਘਰ ਚਲਿਆ ਗਿਆ। ਉਸਨੇ ਵੇਖਿਆ ਕਿ ਭਾਈ ਭਿਖਾਰੀ ਦੇ ਲੜਕੇ ਦਾ ਵਿਆਹ ਹੈ ਤੇ ਉਸਦੇ ਘਰ ਵਿਆਹ ਦਾ ਸਾਮਾਨ ਤਿਆਰ ਹੋ ਰਿਹਾ ਹੈ, ਤੇ ਸਾਕ ਸਬੰਧੀ ਜੋ ਵਿਆਹ ਦੇ ਢੰਗ ਤੇ ਆਏ ਹੋਏ ਹਨ, ਖ਼ੁਸ਼ੀਆਂ ਮਨਾ ਰਹੇ ਹਨ।

ਉਹ ਪ੍ਰੇਮੀ ਸਿੱਖ ਇਹ ਸਭ ਕੁਛ ਵੇਖ ਕੇ ਭਾਈ ਭਿਖਾਰੀ ਪਾਸ ਜਾ ਬੈਠਾ। ਉਸਨੇ ਵੇਖਿਆ ਕਿ ਭਾਈ ਜੀ ਆਪਣੇ ਧਿਆਨ ਵਿਚ ਬੈਠੇ ਟੁੱਟੀਆਂ ਹੋਈਆਂ ਤਪੜੀਆਂ ਗੰਢ ਰਹੇ ਹਨ। ਸਿੱਖ ਨੇ ਹੈਰਾਨ ਹੋਕੇ ਪੁੱਛਿਆ, ਭਾਈ ਜੀ! ਇਹ ਟੁੱਟੀਆਂ ਤਪੜੀਆਂ ਕਿਸ ਵਾਸਤੇ ਗੰਢ ਰਹੇ ਹੋ? ਸਬੰਧੀਆਂ ਵਾਸਤੇ ਤਾਂ ਸੁੰਦਰ ਦਰੀਆਂ, ਚਾਦਰਾਂ ਤੇ ਕਾਲੀਨ ਵਿਛੇ ਹੋਏ ਹਨ, ਤੁਸੀਂ ਐਸੇ ਖ਼ੁਸ਼ੀਆਂ ਦੇ ਸਮੇਂ ਇਹ ਨਿਕੰਮਾਂ ਕੰਮ ਕਿਸ ਵਾਸਤੇ ਕਰ ਰਹੇ ਹੋ? ਸਿੱਖ ਦਾ ਇਹ ਪ੍ਰਸ਼ਨ ਸੁਣਕੇ ਭਾਈ ਭਿਖਾਰੀ ਨੇ ਕਿਹਾ,

ਗੁਰਮੁਖਾ! ਇਨ੍ਹਾਂ ਦੀ ਵੀ ਛੇਤੀ ਹੀ ਜੰਞ ਦੀ ਵਾਪਸੀ ਤੇ ਲੋੜ ਪੈਣੀ ਹੈ ਤੇ ਏਡੀ ਛੇਤੀ ਇਹ ਤਿਆਰ ਨਹੀਂ ਹੋ ਸਕਣਗੀਆਂ। ਇਸ ਵਾਸਤੇ ਜੰਞ ਚੜ੍ਹਨ ਤੋਂ ਪਹਿਲਾਂ ਹੀ ਇਹ ਤਿਆਰ ਕਰ ਛੱਡਣੀਆਂ ਠੀਕ ਹਨ।

ਭਾਈ ਜੀ ਦਾ ਉਤਰ ਸੁਣਕੇ ਪਰੇਮੀ ਸਿੱਖ ਚੁੱਪ ਕਰ ਰਿਹਾ ਹੈ ਕਿ ਵੇਖੋ ਇਨ੍ਹਾਂ ਪੁਰਾਣੀਆਂ ਤਪੜੀਆਂ ਦੀ ਕੀ ਲੋੜ ਪੈਂਦੀ ਹੈ? ਭਾਈ ਭਿਖਾਰੀ ਦੇ ਲੜਕੇ ਦੀ ਜੰਞ ਚੜ੍ਹਕੇ ਲੜਕੀ ਵਾਲੇ ਘਰ ਤੋਂ ਲਾਵਾਂ ਫੇਰੇ ਕਰਕੇ ਡੋਲਾ ਲੈ ਕੇ ਵਾਪਿਸ ਮੁੜੀ ਤਾਂ ਰਸਤੇ ਵਿਚ ਇਸ ਨੀਂਗਰ ਲੜਕੇ ਨੂੰ ਹੈਜ਼ਾ ਹੋ ਗਿਆ। ਜਿਸ ਨਾਲ ਲੜਕਾ ਘਰ ਆਣਕੇ ਚਲਾਣਾ ਕਰ ਗਿਆ। ਭਾਈ ਜੀ ਨੇ ਲੜਕੇ ਦੇ ਮਿਰਤਕ ਸਰੀਰ ਦਾ ਸਸਕਾਰ ਕਰਕੇ ਜਦ ਉਹੀ ਪੁਰਾਣੀਆਂ ਗੰਢੀਆਂ ਹੋਈਆਂ ਤਪੜੀਆਂ ਸੰਗਤ ਦੇ ਬੈਠਣ ਵਾਸਤੇ ਵਿਛਾਈਆਂ ਤਾਂ ਪ੍ਰੇਮੀ ਸਿੱਖ ਨੇ ਹੈਰਾਨ ਹੋਕੇ ਭਾਈ ਜੀ ਨੂੰ ਪੁੱਛਿਆ, ਭਾਈ ਜੀ! ਜੇ ਤੁਹਾਨੂੰ ਇਹ ਪਤਾ ਸੀ ਕਿ ਇਹ ਭਾਣਾ ਵਰਤ ਜਾਣਾ ਹੈ, ਤਾਂ ਤੁਸਾਂ ਲੜਕੇ ਦਾ ਵਿਆਹ ਕਿਉਂ ਕੀਤਾ? ਲੜਕੀ ਬਾਲ-ਵਿਧਵਾ ਹੋ ਗਈ ਹੈ, ਤੁਸਾਂ ਇਹ ਕੀ ਕੀਤਾ? ਜੇ ਵਿਆਹ ਕਰਨਾ ਹੀ ਸੀ ਤਾਂ ਤੁਸੀਂ ਗੁਰੂ ਜੀ ਦੇ ਪਰਮ ਸਿੱਖ ਹੋ, ਅਰਦਾਸ ਕਰਕੇ ਲੜਕੇ ਦੀ ਉਮਰ ਮੰਗ ਲੈਣੀ ਸੀ।

ਸਿੱਖ ਦੀ ਇਹ ਗੱਲ ਸੁਣਕੇ ਭਾਈ ਭਿਖਾਰੀ ਨੇ ਕਿਹਾ, ਗੁਰਮੁਖਾ! ਪ੍ਰਮੇਸ਼ਰ ਦਾ ਭਾਣਾ ਐਸਾ ਹੀ ਸੀ। ਇਸ ਲੜਕੇ ਦਾ ਵਿਆਹ ਹੋਣਾ ਸੀ ਅਤੇ ਝਟ ਹੀ ਮੌਤ ਹੋ ਜਾਣੀ ਸੀ। ਇਸ ਲੜਕੀ ਦੇ ਕਰਮਾਂ ਵਿਚ ਇਸ ਤਰ੍ਹਾਂ ਹੀ ਵਿਧਵਾ ਹੋਣਾ ਲਿਖਿਆ ਸੀ, ਸੋ ਇਹ ਵਾਰਤਾ ਉਸ ਪ੍ਰਭੂ ਦੇ ਭਾਣੇ ਵਿਚ ਹੀ ਹੋਈ ਹੈ, ਉਸਦਾ ਭਾਣਾ ਟਾਲਣਾ ਜਾਂ ਉਸ ਉਤੇ ਰੋਸ ਕਰਨਾ ਯਥਾਰਥ ਨਹੀਂ ਹੁੰਦਾ। ਇਸ ਵਾਸਤੇ ਜੋ ਕੁਛ ਹੋਇਆ ਹੈ ਉਸਦੇ ਭਾਣੇ ਵਿਚ ਹੋ ਕੇ ਹੀ ਰਹਿਣਾ ਸੀ ਤੇ ਠੀਕ ਹੋਇਆ ਹੈ। ਗੁਰੂ ਸਾਹਿਬ

ਜੀ ਪਾਸ ਪ੍ਰਮਾਤਮਾ ਦੇ ਭਾਣੇ ਨੂੰ ਅਮੇਟ ਕਰਣ ਵਾਸਤੇ ਅਰਦਾਸ ਕਰਨੀ ਠੀਕ ਨਹੀਂ ਹੈ। ਕਿਉਂਕਿ ਉਹ ਆਪ ਫ਼ੁਰਮਾਉਂਦੇ ਹਨ –

*"ਤੇਰਾ ਕੀਆ ਮੀਠਾ ਲਾਗੈ॥*
*ਹਰਿ ਨਾਮ ਪਦਾਰਥ ਨਾਨਕ ਮਾਗੈ॥"*

ਸੋ ਪ੍ਰਮਾਤਮਾ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣਾ ਹੀ ਗੁਰਮੁਖਤਾਈ ਹੈ। ਗੁਰਮੁਖਾਂ ਤਥਾ ਭਗਤਾਂ ਦੀ ਏਹੀ ਨਿਰਾਲੀ ਚਾਲ ਹੁੰਦੀ ਹੈ ਕਿ ਉਹ –

*ਜੋ ਤੁਧੁ ਕਰਣਾ ਸੋ ਕਰਿ ਪਾਇਆ॥*
*ਭਾਣੇ ਵਿਚਿ ਕੋ ਵਿਰਲਾ ਆਇਆ॥*
*ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ॥ ੧॥*
*ਗੁਰਮੁਖਿ ਤੇਰਾ ਭਾਣਾ ਭਾਵੈ॥*
*ਸਹਜੇ ਹੀ ਸੁਖੁ ਸਚੁ ਕਮਾਵੈ॥*

(ਮਾਰੂ ਮਹਲਾ ੩, ਪੰਨਾ ੧੦੬੩)

ਗੁਰਮੁਖ ਇਤਿਆਦਿ ਹੁਕਮਾਂ ਦੇ ਧਾਰਨੀ ਹੁੰਦੇ ਹਨ।

ਪ੍ਰੰਤੂ ਮਨਮੁਖ ਤਥਾ ਸੰਸਾਰੀ ਲੋਕਾਂ ਦਾ ਇਹ ਕਰਤਵ ਹੁੰਦਾ ਹੈ ਕਿ ਉਹ ਆਪਣੀ ਚਤੁਰਾਈ ਵਰਤਦੇ ਹਨ, ਭਾਣਾ ਨਹੀਂ ਮੰਨਦੇ ਤੇ ਦੁਖ ਪਾਉਂਦੇ ਹਨ।

ਯਥਾ – *ਮਨਮੁਖੁ ਅੰਧੁ ਕਰੇ ਚਤੁਰਾਈ॥*
*ਭਾਣਾ ਨ ਮੰਨੇ ਬਹੁਤੁ ਦੁਖੁ ਪਾਈ॥*

(ਪੰਨਾ ੧੦੬੪)

## ਪੰਦ੍ਰਵੀਂ ਪਉੜੀ

**ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ॥**

ਹੇ ਮਾਲਕ! ਜਿਸ ਤਰ੍ਹਾਂ ਤੂੰ ਚਲਾਉਂਦਾ ਹੈਂ ਤਿਵੇਂ ਹੀ (ਭਗਤ) ਚਲਦੇ ਹਨ।ਤੇਰੇ ਗੁਣਾਂ ਨੂੰ ਹੋਰ ਅਸੀਂ ਕੀ ਜਾਣ ਸਕਦੇ ਹਾਂ?

**ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ॥**

ਜਿਸ ਤਰ੍ਹਾਂ ਤੂੰ ਚਲਾਉਂਦਾ ਹੈਂ, ਤਿਵੇਂ ਹੀ ਉਹ ਚਲਦੇ ਹਨ, ਜਿਨ੍ਹਾਂ ਨੂੰ ਤੂੰ (ਭਗਤੀ) ਦੇ ਰਸਤੇ ਪਾ ਦੇਂਦਾ ਹੈਂ।



**ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ॥**

ਕਿਰਪਾ ਕਰਕੇ ਜਿਨ੍ਹਾਂ ਨੂੰ ਤੂੰ ਨਾਮ ਵਿਚ ਲਾਉਂਦਾ ਹੈਂ, ਉਹ ਸਦਾ ਹਰੀ ਹਰਿ ਧਿਆਉਂਦੇ ਹਨ।

**ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ॥**

ਜਿਸਨੂੰ ਤੂੰ ਗੁਰੂ ਰਾਹੀਂ ਆਪਣੀ ਕਥਾ (ਉਪਦੇਸ਼)ਸੁਣਾਉਂਦਾ ਹੈਂ, ਉਹੀ ਸੁਖ ਪਾਉਂਦਾ ਹੈ।

**ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ॥੧੫॥**

ਗੁਰੂ (ਨਾਨਕ, ਰੂਪ ਅਮਰਦਾਸ) ਜੀ ਕਹਿੰਦੇ ਹਨ, ਹੇ ਸੱਚੇ ਪਾਤਸ਼ਾਹ! ਜਿਵੇਂ ਤੈਨੂੰ ਭਾਉਂਦਾ ਹੈ ਤਿਵੇਂ ਹੀ ਤੂੰ ਆਪਣੇ ਪਿਆਰਿਆਂ ਨੂੰ ਚਲਾਉਂਦਾ ਹੈਂ॥ ੧੫॥

ਭਾਵਾਰਥ - ਚੌਧਵੀਂ ਪਉੜੀ ਵਿਚ ਵਰਨਨ ਕੀਤਾ ਸੀ ਕਿ ਪ੍ਰਮਾਤਮਾ ਦੇ ਉਪਾਸ਼ਕਾਂ, ਨਾਮ ਰਸੀਆਂ ਦੀ ਮਰਯਾਦਾ ਦੁਨੀਆਂਦਾਰਾਂ ਨਾਲੋਂ ਵੱਖਰੀ ਹੁੰਦੀ ਹੈ। ਉਹ ਦੁਨੀਆਂਦਾਰਾਂ ਵਾਂਗੂੰ ਮਾਇਕ ਪਦਾਰਥਾਂ ਅਤੇ ਦਿਖਾਵਿਆਂ ਵਿਚ ਲਿਪਾਇਮਾਨ ਨਹੀਂ ਹੁੰਦੇ। ਉਹ ਆਪਣੇ ਹਰ ਕੰਮ ਵਿਚ ਆਪਣੇ ਮਾਲਕ ਦੀ ਰਜ਼ਾ ਨੂੰ ਮੰਨਦੇ, ਨਾਮ ਜਪਦੇ ਤੇ ਪ੍ਰਸੰਨ ਰਹਿੰਦੇ ਹਨ।

ਇਸ ਪਉੜੀ ਵਿਚ ਕਥਨ ਕਰਦੇ ਹਨ ਕਿ ਉਸਦੇ ਭਾਣੇ ਵਿਚ ਪ੍ਰਸੰਨ ਰਹਿਣ ਵਾਲੇ ਭਗਤ, ਉਸ ਤਰ੍ਹਾਂ ਹੀ ਆਪਣੇ ਜੀਵਨ ਰਸਤੇ ਉਤੇ ਚਲਦੇ ਹਨ ਜਿਵੇਂ ਉਹ ਵਾਹਿਗੁਰੂ ਚਲਾਵੇ ਅਥਵਾ ਉਨ੍ਹਾਂ ਨੂੰ ਪ੍ਰੇਰਨਾ ਕਰੇ। ਉਸਦੇ ਚਲਾਏ ਰਸਤੇ ਉਤੇ ਚਲਕੇ ਉਹ ਕਿੰਤੂ ਨਹੀਂ ਕਰਦੇ।

ਯਥਾ -

***ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥ ੨॥***
***ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥ ੩॥***

(ਸੂਹੀ ਮਹਲਾ ੪, ਪੰਨਾ ੭੫੭)

ਵਾਹਿਗੁਰੂ ਦੇ ਪਿਆਰੇ ਦੁਖ ਸੁਖ ਵਿਚ ਇਕਸਾਰ ਪ੍ਰਸੰਨ ਰਹਿੰਦੇ ਹਨ, ਰੋਸ ਨਹੀਂ ਕਰਦੇ।

## ੧੫. ਸਾਖੀ

# ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ

ਜਿਸ ਤਰ੍ਹਾਂ ਮਾਲਕ ਜੀ, ਤੁਸੀਂ ਚਲਾਉਂਦੇ ਹੋ, ਉਸੇ ਤਰ੍ਹਾਂ ਹੀ ਜੀਵ ਚਲਦੇ ਹਨ, ਜੈਸਾ ਕਿ - ਸ੍ਰੀ ਜੇਠਾ (ਰਾਮਦਾਸ) ਜੀ ਤੇ ਸ੍ਰੀ ਰਾਮਾ ਜੀ। ਇਹ ਦੋਵੇਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਬੀਬੀਆਂ ਭਾਨੀ ਜੀ ਤੇ ਦਾਨੀ ਜੀ ਨਾਲ ਵਿਆਹੇ ਹੋਏ ਸਨ। ਵੱਡੀ ਬੀਬੀ ਭਾਨੀ ਜੀ (ਗੁਰੂ) ਰਾਮਦਾਸ (ਤਦੋਂ ਜੇਠਾ) ਜੀ ਨਾਲ ਅਤੇ ਛੋਟੀ ਬੀਬੀ ਦਾਨੀ ਜੀ ਸ੍ਰੀ ਰਾਮਾ ਜੀ ਨਾਲ ਵਿਆਹੀ ਹੋਈ ਸੀ। ਦੋਵੇਂ ਹੀ ਸ੍ਰੀ ਜੇਠਾ ਜੀ ਤੇ ਰਾਮਾ ਜੀ ਗੋਇੰਦਵਾਲ ਗੁਰੂ ਜੀ ਦੇ ਪਾਸ ਹੀ ਰਹਿੰਦੇ ਸਨ, ਅਤੇ ਆਪਣੀ ਨਿੰਮ੍ਰਤਾ ਤੇ ਸੇਵਾ ਕਰਕੇ ਸੰਗਤਾਂ ਵਿਚ ਹਰਮਨ ਪਿਆਰੇ ਸਨ।



ਦੋਹਾਂ ਦੀ ਸੇਵਾ ਤੇ ਪ੍ਰਸੰਨ ਹੋ ਕੇ ਸੰਗਤਾਂ ਆਪਸ ਵਿਚ ਵਿਚਾਰਦੀਆਂ ਰਹਿੰਦੀਆਂ ਸਨ ਕਿ ਇਨ੍ਹਾਂ ਦੋਹਾਂ ਵਿਚੋਂ ਗੁਰਗੱਦੀ ਕਿਸਨੂੰ ਮਿਲੇਗੀ। ਕੋਈ ਕਹਿੰਦਾ ਗੁਰਗੱਦੀ ਰਾਮਾ ਜੀ ਨੂੰ ਮਿਲੇਗੀ ਤੇ ਕੋਈ ਕਹਿੰਦਾ ਗੁਰਗੱਦੀ ਜੇਠਾ ਜੀ ਨੂੰ ਪ੍ਰਾਪਤ ਹੋਵੇਗੀ। ਦੋਵੇਂ ਹੀ ਸੰਗਤਾਂ ਦੀ ਤਥਾ ਬਾਉਲੀ ਸਾਹਿਬ ਦੀ ਕਾਰ ਸੇਵਾ ਬੜੇ ਉਤਸ਼ਾਹ ਨਾਲ ਆਪ ਕਰਦੇ ਅਤੇ ਸੰਗਤਾਂ ਪਾਸੋਂ ਕਰਾਉਂਦੇ ਸਨ। ਇਸ ਕਰਕੇ ਸਿੱਖ ਸੰਗਤਾਂ ਦੇ ਅਨੁਮਾਨ ਤੋਂ ਇਹ ਗੱਲ ਬਾਹਰ ਸੀ ਕਿ ਗੁਰਗੱਦੀ ਕੌਣ ਪ੍ਰਾਪਤ ਕਰੇਗਾ।

ਸਿੱਖਾਂ ਦੀ ਇਹ ਵੀਚਾਰ ਹੌਲੀ ਹੌਲੀ ਸਤਿਗੁਰੂ ਜੀ ਪਾਸ ਵੀ ਪਹੁੰਚ ਗਈ। ਆਪ ਜੀ ਨੇ ਸਿੱਖਾਂ ਦਾ ਇਹ ਸੰਸਾ ਨਵਿਰਤ ਕਰਨ ਵਾਸਤੇ ਇਕ ਦਿਨ ਜੇਠਾ ਜੀ ਅਤੇ ਰਾਮਾ ਜੀ ਦੋਹਾਂ ਨੂੰ ਸੱਦਕੇ ਆਖਿਆ

ਕਿ ਬਾਉਲੀ ਦੇ ਪਾਸ ਬੈਠਕੇ ਕਾਰ ਸੇਵਾ ਦੀ ਨਿਗਰਾਨੀ ਕਰਨ ਲਈ ਸਾਡੇ ਵਾਸਤੇ ਦੋ ਥੜੇ ਬਣਾਓ। ਇਕ ਬਾਉਲੀ ਦੇ ਚੜ੍ਹਦੇ ਪਾਸੇ ਤੇ ਦੂਜਾ ਲਹਿੰਦੇ ਪਾਸੇ। ਇਨ੍ਹਾਂ ਦੀ ਉਚਾਈ ਲੰਬਾਈ ਦੀ ਬਣਤਰ ਸਾਡੇ ਦਸੇ ਅਨੁਸਾਰ ਇਸ ਤਰ੍ਹਾਂ ਦੀ ਹੋਵੇ ਕਿ ਜਿਸ ਉਤੇ ਆਰਾਮ ਨਾਲ ਖੁਲ੍ਹੇ ਬੈਠ ਸਕੀਏ। ਇਕ ਥੜੇ ਉਤੇ ਅਸੀਂ ਸਵੇਰੇ ਦੁਪਹਿਰ ਤੋਂ ਪਹਿਲਾਂ ਅਤੇ ਇਕ ਉਤੇ ਦਿਨ ਢਲੇ ਦੁਪਹਿਰ ਤੋਂ ਪਿਛੋਂ ਬੈਠਿਆ ਕਰਾਂਗੇ।

ਦੂਜੇ ਭਲਕੇ ਇਸ ਆਗਿਆ ਅਨੁਸਾਰ ਸਤਿ ਬਚਨ ਆਖਕੇ ਇਕ ਥੜਾ ਸ੍ਰੀ ਜੇਠਾ ਜੀ ਨੇ ਅਤੇ ਦੂਜਾ ਸ੍ਰੀ ਰਾਮਾ ਜੀ ਨੇ ਬਨਾਉਣੇ ਅਰੰਭ ਕਰ ਦਿੱਤੇ। ਸ਼ਾਮ ਨੂੰ ਜਦ ਦੋਵੇਂ ਥੜੇ ਤਿਆਰ ਹੋ ਗਏ ਤਾਂ ਆਪ ਜੀ ਦੇ ਹਾਜ਼ਰ ਹੋ ਕੇ ਦੋਹਾਂ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ! ਥੜੇ ਤਿਆਰ ਹਨ, ਵੇਖ ਲਓ ਜੀ। ਗੁਰੂ ਜੀ ਨੇ ਪਹਿਲਾਂ ਜੇਠਾ ਜੀ ਦਾ ਥੜਾ ਵੇਖ ਕੇ ਆਖਿਆ ਕਿ ਇਹ ਠੀਕ ਨਹੀਂ ਬਣਿਆਂ, ਇਸ ਨੂੰ ਢਾਹ ਕੇ ਫੇਰ ਚੰਗੀ ਤਰ੍ਹਾਂ ਸਾਡੇ ਦਸੇ ਹੋਏ ਨਮੂਨੇ ਅਨੁਸਾਰ ਬਣਾਓ, ਸ੍ਰੀ ਜੇਠਾ ਜੀ ਨੇ ਹੱਥ ਜੋੜਕੇ ਕਿਹਾ ਸਤਿ ਬਚਨ ਜੀ! ਮੈਂ ਅੰਞਾਣ ਹਾਂ, ਸਮਝ ਨਹੀਂ ਸਕਿਆ, ਭੁਲ ਬਖ਼ਸ਼ ਦੇਣੀ।

ਫੇਰ ਆਪ ਜੀ ਨੇ ਸ੍ਰੀ ਰਾਮਾ ਜੀ ਦਾ ਥੜਾ ਵੇਖ ਕੇ ਉਸ ਨੂੰ ਵੀ ਏਸੇ ਤਰ੍ਹਾਂ ਫ਼ੁਰਮਾਇਆ ਕਿ ਇਸ ਨੂੰ ਢਾਹ ਦਿਓ, ਇਹ ਠੀਕ ਨਹੀਂ ਬਣਿਆਂ ਜਿਸ ਤਰ੍ਹਾਂ ਅਸੀਂ ਸਮਝਾਇਆ ਹੈ ਉਸ ਤਰ੍ਹਾਂ ਹੀ ਸਮਝਕੇ ਬਣਾਓ।

ਦੂਸਰੇ ਦਿਨ ਜਦ ਫਿਰ ਦੋਹਾਂ ਨੇ ਪਹਿਲੇ ਢਾਹ ਕੇ ਨਵੇਂ ਥੜੇ ਬਣਾਏ ਤਾਂ ਗੁਰੂ ਜੀ ਨੇ ਫੇਰ ਕਿਹਾ ਠੀਕ ਨਹੀਂ ਬਣੇ ਇਨ੍ਹਾਂ ਨੂੰ ਢਾਹ ਕੇ ਫਿਰ ਜਿਵੇਂ ਅਸੀਂ ਸਮਝਾਇਆ ਹੈ, ਉਸ ਤਰ੍ਹਾਂ ਬਣਾਓ। ਜਦ ਇਸ ਤਰ੍ਹਾਂ ਦਾ ਕੌਤਕ ਆਪ ਜੀ ਲਗਾਤਾਰ ਤਿੰਨ ਚਾਰ ਦਿਨ ਵਰਤਾਉਂਦੇ

ਰਹੇ ਤਾਂ ਰਾਮਾ ਜੀ ਢਾਹੋ ਤੇ ਫੇਰ ਬਣਾਓ ਦਾ ਰੋਜ਼ ਹੁਕਮ ਸੁਣ ਸੁਣ ਕੇ ਅੱਕ ਗਏ ਅਤੇ ਮੂੰਹ ਵਿਚ ਬੁੜ ਬੁੜਾਉਣ ਲਗੇ ਕਿ ਇਹ ਸਭ ਕੁਝ ਆਪ ਜੀ ਦੀ ਵਡੇਰੀ ਉਮਰ ਕਰਕੇ ਸੱਤਰਿਆਂ ਬਹੱਤਰਿਆਂ ਵਾਲੀ ਗੱਲ ਬਣੀ ਹੋਈ ਹੈ, ਨਹੀਂ ਤਾਂ ਥੜਿਆਂ ਨੂੰ ਕੀ ਹੋਇਆ ਹੈ? ਬੜੇ ਸੋਚ ਸਮਝਕੇ ਮਿੱਟੀ ਗਾਰੇ ਨਾਲ ਲਿੰਬ ਪੋਚ ਕੇ ਰੋਜ਼ ਬਣਾਉਂਦੇ ਹਾਂ ਤੇ ਆਪ ਜੀ ਵੇਖਕੇ ਠੀਕ ਨਹੀਂ ਬਣੇ ਆਖਕੇ ਢੁਹਾ ਦੇਂਦੇ ਹਨ। ਇਨ੍ਹਾਂ ਦੇ ਵੱਸ ਦੀ ਗੱਲ ਨਹੀਂ ਹੈ, ਇਨ੍ਹਾਂ ਦੀ ਵਡੇਰੀ ਉਮਰ ਦਾ ਇਹ ਸਾਰਾ ਕਸੂਰ ਹੈ।

ਪਰ ਜਦ ਜੇਠਾ ਜੀ ਦੀ ਵਾਰੀ ਆਈ ਤਾਂ ਆਪ ਜੀ ਨੇ ਹੱਥ ਜੋੜਕੇ ਕਿਹਾ, ਸੱਚੇ ਪਾਤਸ਼ਾਹ! ਮੈਂ ਅਨਜਾਣ ਹਾਂ, ਆਪ ਜੀ ਦੇ ਹੁਕਮ ਨੂੰ ਪੂਰੀ ਤਰ੍ਹਾਂ ਸਮਝ ਨਹੀਂ ਸਕਦਾ, ਮੈਂ ਤਾਂ ਕੇਵਲ ਆਪ ਜੀ ਦੀ ਆਗਿਆ ਵਿਚ ਚਲਣ ਦਾ ਯਤਨ ਹੀ ਕਰਨਾ ਹੈ, ਉਪਰੰਤ ਜਿਵੇਂ ਆਪ ਚਲਾਓਗੇ ਤਿਵੇਂ ਹੀ ਚਲਾਂਗਾ, ਮੇਰੇ ਕੁਝ ਅਧੀਨ ਨਹੀਂ ਹੈ।''

ਬਸ ਇਸ ਇਕ - 'ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ' ਦੀ ਪਾਲਣਾ ਕਰਕੇ ਹੀ ਸ੍ਰੀ ਜੇਠਾ (ਸ੍ਰੀ ਗੁਰੂ ਰਾਮਦਾਸ) ਜੀ ਨੇ ਗੁਰ ਗੱਦੀ ਪ੍ਰਾਪਤ ਕੀਤੀ ਅਤੇ ਗੁਰੂ ਨਾਨਕ ਸਾਹਿਬ ਜੀ ਦੀ ਗੁਰੂ ਪਦ ਜੋਤੀ ਵਿਚ ਪ੍ਰਕਾਸ਼ਮਾਨ ਹੋਏ। ਫ਼ੁਰਮਾਨ ਹੈ -

***ਆਪਿ ਮਿਲਾਵੈ ਸਚੁ ਤਾ ਮਨਿ ਭਾਵਈ॥***
***ਚਲੈ ਸਦਾ ਰਜਾਇ ਅੰਕਿ ਸਮਾਵਈ॥ ੨॥***

(ਆਸਾ ਮਹਲਾ ੧, ਪੰਨਾ ੪੨੦)

## ਸੋਲ੍ਹਵੀਂ ਪਉੜੀ

## ਏਹੁ ਸੋਹਿਲਾ ਸਬਦੁ ਸੁਹਾਵਾ॥

ਇਹ ਸ਼ਬਦ ਦਾ ਸੋਹਿਲਾ ਜਸ ਸੁਹਾਵਣਾ ਹੈ।

ਅਰਥਾਤ - ਨਾਮ ਦਾ ਮੰਗਲਮਈ ਉਪਦੇਸ਼ ਸ਼ੋਭਨੀਕ ਹੈ।

**ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ॥**

ਸ਼ਬਦ ਦਾ ਸਦਾ ਸੁਹਾਵਣਾ ਸੋਹਿਲਾ ਸਤਿਗੁਰੂ ਨੇ ਸੁਣਾਇਆ ਹੈ।

**ਏਹੁ ਤਿਨ ਕੈ ਮੰਨਿ ਵਸਿਆ**
**ਜਿਨ ਧੁਰਹੁ ਲਿਖਿਆ ਆਇਆ॥**

ਇਹ (ਸ਼ਬਦ ਸੋਹਿਲਾ) ਉਨ੍ਹਾਂ ਦੇ ਮਨ ਵਿਚ ਵਸਿਆ ਹੈ ਜਿਨ੍ਹਾਂ ਨੂੰ ਧੁਰ ਤੋਂ ਹੀ (ਲੇਖਾਂ ਵਿਚ) ਲਿਖਿਆ ਆਇਆ ਹੈ।

**ਇਕਿ ਫਿਰਹਿ ਘਨੇਰੇ ਕਰਹਿ ਗਲਾ**
**ਗਲੀ ਕਿਨੈ ਨ ਪਾਇਆ॥**



ਕਈ ਇਕ ਬਹੁਤ ਫਿਰਦੇ ਹਨ ਅਤੇ ਗੱਲਾਂ ਕਰਦੇ ਹਨ, ਪਰ ਗੱਲਾਂ ਨਾਲ ਉਸਨੂੰ ਕਿਸੇ ਨੇ ਨਹੀਂ ਪਾਇਆ।

**ਕਹੈ ਨਾਨਕੁ ਸਬਦੁ ਸੋਹਿਲਾ**
**ਸਤਿਗੁਰੂ ਸੁਣਾਇਆ ॥੧੬॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ ਇਹ ਸ਼ਬਦ ਦਾ ਸੋਹਿਲਾ ਸਤਿਗੁਰੂ ਨੇ ਸੁਣਾਇਆ ਹੈ॥ ੧੬॥

ਭਾਵਾਰਥ - ਪੰਦਰਵੀਂ ਪਉੜੀ ਵਿਚ ਦਸਿਆ ਸੀ ਕਿ ਪ੍ਰਮਾਤਮਾ ਆਪਣੇ ਪਿਆਰਿਆਂ ਨੂੰ ਜਿਵੇਂ ਚਲਾਉਂਦਾ ਹੈ, ਤਿਵੇਂ ਹੀ ਉਹ ਉਸਦੀ ਰਜ਼ਾ ਵਿਚ ਚਲਦੇ ਹਨ। ਉਨ੍ਹਾਂ ਦਾ ਦ੍ਰਿੜ੍ਹ ਨਿਸਚਾ ਹੁੰਦਾ ਹੈ ਕਿ -

***ਬੰਦੇ ਬੰਦਗੀ ਇਕਤੀਆਰ॥***

**ਸਾਹਿਬੁ ਰੋਸੁ ਧਰਉ ਕਿ ਪਿਆਰੁ॥**

(ਕਬੀਰ ਜੀ, ਪੰ. ੩੩੮)

ਹੇ ਬੰਦੇ! ਤੂੰ ਬੰਦਗੀ ਅਪਣਾਈ ਰੱਖ, ਮਾਲਕ ਭਾਵੇਂ ਤੇਰੇ ਨਾਲ ਗੁਸੇ ਹੋਵੇ ਤੇ ਭਾਵੇਂ ਰਾਜ਼ੀ, ਤੂੰ ਬੰਦਗੀ ਕਰਨੀ ਨਾ ਛੱਡ। ਇਸ ਪਉੜੀ ਵਿਚ ਕਥਨ ਕਰਦੇ ਹਨ ਕਿ ਇਹ ਸੋਹਣਾ ਉਪਦੇਸ਼ ਸਤਿਗੁਰੂ ਜੀ ਨੇ ਸੁਣਾਇਆ ਹੈ। ਇਹ ਉਨ੍ਹਾਂ ਦੇ ਮਨ ਵਿਚ ਵੱਸਦਾ ਹੈ ਜਿਨ੍ਹਾਂ ਦੇ ਸਰੇਸ਼ਟ ਭਾਗ ਹੁੰਦੇ ਹਨ ਬਹੁਤੀਆਂ ਗੱਲਾਂ ਅਤੇ ਬਹੁਤਾ ਦੇਸਾਂ ਪ੍ਰਦੇਸਾਂ ਵਿਚ ਭਰਮਨ ਕਰਕੇ ਇਹ ਪ੍ਰਾਪਤ ਨਹੀਂ ਹੁੰਦਾ। ਕੇਵਲ ਸਤਿਗੁਰੂ ਹੀ ਇਸਦੀ ਬਖ਼ਸ਼ਿਸ਼ ਕਰਨ ਵਾਲੇ ਹਨ।

## ੧੬. ਸਾਖੀ



## ਗਲੀ ਕਿਨੈ ਨ ਪਾਇਆ॥

ਗੱਲਾਂ ਨਾਲ ਪ੍ਰਮਾਤਮਾ ਨੂੰ ਕਿਸੇ ਨੇ ਨਹੀਂ ਪਾਇਆ।

ਜੈਸਾ ਕਿ - ਇਕ ਦਿਨ ਗੋਇੰਦਵਾਲ ਸ੍ਰੀ ਗੁਰੂ ਅਮਰਦਾਸ ਜੀ ਪਾਸ ਗੰਗਾ ਦੇ ਰਹਿਣ ਵਾਲਾ ਇਕ ਕ੍ਰਮ ਕਾਂਡੀ ਪੰਡਤ ਆਇਆ। ਉਸਨੇ ਆਪ ਜੀ ਤੋਂ ਪੁੱਛਿਆ ਕਿ ਆਪ ਇਕ ਪੰਗਤ ਤੇ ਇਕ ਸੰਗਤ ਵਿਚ ਸਭ ਊਚ ਨੀਚ ਜਾਤੀਆਂ ਨੂੰ ਬਿਠਾ ਕੇ ਵਰਨਾਸ਼੍ਰਮ ਦੀ ਮਰਯਾਦਾ ਭੰਗ ਕਰ ਰਹੇ ਹੋ! ਆਪ ਉੱਚੀ ਕੁਲ ਦੇ ਖਤ੍ਰੀ ਹੋ, ਗੰਗਾ ਮਾਈ ਦੀ ਯਾਤਰਾ ਵੀ ੨੦-੨੧ ਵਾਰ ਕੀਤੀ ਹੈ, ਫੇਰ ਤੁਸੀਂ ਇਹ ਸ਼ਾਸਤ੍ਰ ਵਿਰੁਧ ਕਰਮ ਕਿਉਂ ਕਰਦੇ ਹੋ?

ਪੰਡਿਤ ਦੀ ਗੱਲ ਬੜੇ ਸਹਿਜ ਨਾਲ ਸੁਣਕੇ ਆਪ ਜੀ ਨੇ ਕਿਹਾ, ਵੇਖੋ ਪੰਡਿਤ ਜੀ! ਜਗਤ ਦਾ ਮੂਲ ਇਕ ਬ੍ਰਹਮ ਹੈ, ਜਿਸ ਤੋਂ ਸਾਰੀ

ਸ੍ਰਿਸ਼ਟੀ ਦੀ ਉਤਪਤੀ ਹੈ। ਇਸ ਕਰਕੇ ਇਕ ਪਿਤਾ 'ਬ੍ਰਹਮ' ਦੀ ਜੀਵ ਸਤਾ ਸਭ ਵਿਚ ਸਮਾਨ ਹੋਣ ਕਰਕੇ ਸਭ ਇਕੋ ਜੇਹੇ ਹਨ। ਕੋਈ ਊਚ ਨੀਚ ਨਹੀਂ ਹੈ -

***"ਸਭ ਮਹਿ ਜੋਤਿ ਜੋਤਿ ਹੈ ਸੋਇ॥***
***ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ"॥***

(ਧਨਾਸਰੀ ਮ: ੧)

ਸਭ ਵਿਚ ਉਸ ਜੋਤੀ ਦੀ ਇਕੋ ਹੀ ਜੋਤ ਹੈ, ਉਸਦੇ ਪ੍ਰਕਾਸ਼ ਨਾਲ ਹੀ ਸਭ ਜੀਵਾਂ ਵਿਚ ਪ੍ਰਕਾਸ਼ ਹੈ।

ਉਪ੍ਰੰਤ ਇਹ ਦੇਹੀ ਵੀ ਸਭ ਜੀਵਾਂ ਦੀ ਇਕੋ (ਮਿੱਟੀ, ਪਾਣੀ, ਅਗਨੀ ਤੇ ਪੌਣ) ਤੱਤਾਂ ਦੀ ਬਣੀ ਹੋਈ ਹੈ, ਜੈਸਾ ਕਿ -

***ਮਾਟੀ ਏਕ ਸਗਲ ਸੰਸਾਰਾ॥***
***ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥ ੩॥***
***ਪੰਚ ਤਤੁ ਮਿਲਿ ਦੇਹੀ ਕਾ ਆਕਾਰਾ॥***
***ਘਟਿ ਵਧਿ ਕੋ ਕਰੈ ਬੀਚਾਰਾ॥ ੪॥***
***ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ॥***
***ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥***

(ਭੈਰਉ ਮਹਲਾ ੩, ਪੰਨਾ ੧੧੨੮)

ਪੰਡਤ ਜੀ! ਜਦ ਤੱਤ ਵੀ ਸਭ ਦੇ ਇਕੋ ਹਨ ਤੇ ਅੰਦਰ ਜੋਤਿ ਵੀ ਇਕੋ ਹੈ, ਤਾਂ ਫਿਰ ਊਚ ਨੀਚ ਕਰਨ ਵਾਲੀ ਭਿੰਨਤਾ ਕਿਥੇ ਰਹਿ ਜਾਂਦੀ ਹੈ?

ਇਹ ਦ੍ਰਿਸ਼ਟਾਂਤ ਸੁਣਕੇ ਪੰਡਤ ਨੇ ਕਿਹਾ, ਗੁਰੂ ਜੀ! ਕੀ ਫਿਰ ਇਹ ਜਗਤ ਜੀਵ ਸਭ ਇਕੋ ਜਿਹੇ ਹਨ, ਇਨ੍ਹਾਂ ਵਿਚ ਊਚ ਨੀਚ ਦਾ ਕੋਈ ਫ਼ਰਕ ਨਹੀਂ ਹੈ ? ਆਪ ਜੀ ਨੇ ਫ਼ੁਰਮਾਇਆ ਪੰਡਤ ਜੀ ! ਸਰੀਰ ਕਰਕੇ

ਜਾਂ ਅੰਦਰਲੀ ਜੋਤੀ ਕਰਕੇ ਤਾਂ ਇਨ੍ਹਾਂ ਵਿਚ ਕੋਈ ਫ਼ਰਕ ਨਹੀਂ ਹੈ? ਪਰ ਇਹਨਾਂ ਦੇ ਕਰਮਾਂ ਕਰਕੇ ਇਹਨਾਂ ਵਿਚ ਉਚੇ ਨੀਵੇਂ ਦਾ ਫ਼ਰਕ ਪੈ ਜਾਂਦਾ ਹੈ।

ਸੋ ਉਚੀ ਜ਼ਾਤੀ ਦਾ ਅਭਿਮਾਨ ਕਰਨਾ ਠੀਕ ਨਹੀਂ ਹੈ। ਜੈਸਾ ਕਿ ਅਜਾਮਲ ਕਨੌਜ ਦੇ ਰਹਿਣ ਵਾਲਾ ਜ਼ਾਤ ਦਾ ਬ੍ਰਾਹਮਣ ਸੀ ਪਰ ਉਸ ਨੇ ਇਕ ਵੇਸਵਾ ਨਾਲ ਵਿਆਹ ਕਰ ਲਿਆ, ਅਤੇ ਦੁਰਾਚਾਰੀ ਕਰਮ ਕਰਣ ਕਰਕੇ ਜਗਤ 'ਚ ਪਾਪੀ ਪ੍ਰਸਿੱਧ ਹੋ ਗਿਆ। ਜਨਮ ਕਰਕੇ ਭਾਵੇਂ ਕੋਈ ਬ੍ਰਾਹਮਣ ਹੀ ਹੋਵੇ ਪਰ ਬ੍ਰਾਹਮਣ ਉਹੀ ਹੈ ਜੋ ਬ੍ਰਹਮ ਨੂੰ ਜਾਣੇ- ਜੈਸਾ ਕਿ -

***ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ॥***
***ਜਿਨ ਕੈ ਹਿਰਦੈ ਹਰਿ ਵਸੈ ਹਉਮੈ ਰੋਗੁ ਗਵਾਇ॥***



(ਪੰਨਾ ੮੫੦)

ਇਸ ਵਾਸਤੇ ਪੰਡਤ ਜੀ ! ਜ਼ਾਤ ਦਾ ਗਰਬ ਨਹੀਂ ਕਰਨਾ ਚਾਹੀਦਾ ਕਰਮ ਉਚੇ ਕਰਨੇ ਚਾਹੀਦੇ ਹਨ। ਜੈਸਾ ਕਿ -

**"ਜਾਤਿ ਕਾ ਗਰਬੁ ਨ ਕਰੀਅਹੁ ਕੋਈ॥**
**ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥ ੧॥**

...............

**ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ॥**
**ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥**

(ਭੈਰਉ ਮਹਲਾ ੩, ਪੰਨਾ ੧੧੨੭)

ਇਸ ਸ਼ਬਦ ਦੀ ਵੀਚਾਰ ਤੇ ਦ੍ਰਿਸ਼ਟਾਂਤ ਸੁਣਕੇ ਪੰਡਤ ਨੇ ਹੱਥ ਜੋੜ ਕੇ ਕਿਹਾ ਗੁਰੂ ਜੀ! ਤੁਸੀਂ ਸੱਚ ਆਖਿਆ ਹੈ, ਮੈਨੂੰ ਜਾਤੀ ਦਾ ਹੀ ਅਭਿਮਾਨ ਹੈ, ਮੈਂ ਕੇਵਲ ਬ੍ਰਹਮ ਗਿਆਨ ਦੀ ਵੀਚਾਰ ਨੂੰ ਪੜ੍ਹਿਆ ਹੈ

ਪਰ ਜਾਣਿਆਂ ਨਹੀਂ। ਆਪ ਕਿਰਪਾ ਕਰਕੇ ਮੈਨੂੰ ਉਹ ਸਾਧਨ ਦਸੋ ਜਿਸ ਕਰਕੇ ਮੈਂ ਬ੍ਰਹਮ ਨੂੰ ਜਾਣ ਲਵਾਂ।

ਸਤਿਗੁਰੂ ਜੀ ਨੇ ਫ਼ੁਰਮਾਇਆ, ਪੰਡਤ ਜੀ ਮਾਇਆ ਮਦ ਦੀ ਨੀਂਦ ਤੋਂ ਜੋ ਪੁਰਸ਼ ਜਾਗਦਾ ਹੈ, ਉਹੀ ਬ੍ਰਹਮ ਨੂੰ ਜਾਣ ਸਕਦਾ ਹੈ। ਨਿਰੀਆਂ ਗੱਲਾਂ ਨਾਲ ਹੀ ਉਸਨੂੰ ਜਾਣਿਆਂ ਤੇ ਪਾਇਆ ਨਹੀਂ ਜਾ ਸਕਦਾ। ਇਸ ਪਰ ਪੰਡਤ ਨੇ ਪੁੱਛਿਆ, ਗੁਰੂ ਜੀ! ਮਾਇਆ ਮਦ ਦੀ ਨੀਂਦ ਤੋਂ ਜਾਗਦਾ ਕੌਣ ਹੈ? ਗੁਰੂ ਜੀ ਨੇ ਫ਼ੁਰਮਾਇਆ, ਕਿ ਜਿਹੜਾ ਸਤਿਗੁਰੂ ਦੀ ਸੰਗਤ ਕਰਕੇ ਆਪਣੇ ਪੰਚ ਦੂਤ- ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਨੂੰ ਵੱਸ ਕਰ ਲੈਂਦਾ ਹੈ, ਉਹ ਇਸ ਨੀਂਦ ਤੋਂ ਜਾਗਦਾ ਹੈ।

ਪੰਡਤ ਨੇ ਪੁੱਛਿਆ, ਹਾਂ ਜੀ ਫਿਰ! ਜਪੀ ਤਪੀ ਜੋਗੀ ਆਦਿਕ ਭੇਖਾਧਾਰੀ ਤਾਂ ਇਸ ਨੀਂਦ ਵਿਚ ਸੁੱਤੇ ਹੋਏ ਨਹੀਂ ਹੋਣਗੇ, ਉਹ ਤਾਂ ਅਵੱਸ਼ ਜਾਗਦੇ ਹੋਣਗੇ? ਆਪ ਜੀ ਨੇ ਇਸ ਪ੍ਰਥਾਏ ਇਹ ਸ਼ਬਦ ਉਚਾਰਨ ਕੀਤਾ –



*ਜੋਗੀ ਗ੍ਰਿਹੀ ਪੰਡਿਤ ਭੇਖਧਾਰੀ॥*
*ਏ ਸੂਤੇ ਅਪਣੈ ਅਹੰਕਾਰੀ ॥ ੧ ॥*
*ਮਾਇਆ ਮਦਿ ਮਾਤਾ ਰਹਿਆ ਸੋਇ॥*
*ਜਾਗਤੁ ਰਹੈ ਨ ਮੂਸੈ ਕੋਇ ॥ ੧ ॥ ਰਹਾਉ॥*
*ਸੋ ਜਾਗੈ ਜਿਸੁ ਸਤਿਗੁਰੁ ਮਿਲੈ॥*
*ਪੰਚ ਦੂਤ ਓਹੁ ਵਸਗਤਿ ਕਰੈ॥ ੨ ॥*
*ਸੋ ਜਾਗੈ ਜੋ ਤਤੁ ਬੀਚਾਰੈ॥*
*ਆਪਿ ਮਰੈ ਅਵਰਾ ਨਹ ਮਾਰੈ॥ ੩ ॥*
*ਸੋ ਜਾਗੈ ਜੋ ਏਕੋ ਜਾਣੈ॥*
*ਪਰਕਿਰਤਿ ਛੋਡੈ ਤਤੁ ਪਛਾਣੈ॥ ੪ ॥*

ਚਹੁ ਵਰਨਾ ਵਿਚਿ ਜਾਗੈ ਕੋਇ॥
ਜਮੈ ਕਾਲੈ ਤੇ ਛੂਟੈ ਸੋਇ॥ ੫॥
ਕਹਤ ਨਾਨਕ ਜਨੁ ਜਾਗੈ ਸੋਇ॥
ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ॥ ੬॥

(ਭੈਰਉ ਮਹਲਾ ੩, ਪੰਨਾ ੧੧੨੮)

ਇਸ ਦੀ ਵੀਚਾਰ ਸੁਣਕੇ ਪੰਡਤ ਨਿਹਾਲ ਹੋ ਗਿਆ, ਉਸਨੇ ਆਪ ਜੀ ਦੇ ਚਰਨਾਂ ਤੇ ਮੱਥਾ ਟੇਕਿਆ, ਅਤੇ ਕਿਹਾ ਕਿ ਗੁਰੂ ਜੀ ਮੈਂ ਤੀਰਥ ਨੇਮ ਆਦਿ ਬਹੁਤ ਕੀਤੇ ਹਨ, ਪਰ ਕਿਤੋਂ ਵੀ ਕੁਛ ਪ੍ਰਾਪਤ ਨਹੀਂ ਸੀ ਹੋਇਆ। ਇਹ ਸੱਚਾ ਉਪਦੇਸ਼ ਆਪ ਜੀ ਤੋਂ ਸੁਣਕੇ ਮੇਰੇ ਮਨ ਨੂੰ ਸੱਚ ਦੀ ਪ੍ਰਾਪਤੀ ਹੋਈ ਹੈ।



## ਸਤਾਰਵੀਂ ਪਉੜੀ

**ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ॥**

ਉਹ ਪੁਰਸ਼ ਪਵਿੱਤਰ ਹੋਏ ਹਨ, ਜਿਨ੍ਹਾਂ ਨੇ ਹਰਿ ਨੂੰ ਧਿਆਇਆ ਹੈ।

**ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ॥**

ਉਹ ਹਰੀ ਨੂੰ ਸਿਮਰ ਕਰਕੇ ਪਵਿੱਤ੍ਰ ਹੋਏ ਹਨ ਜਿਨ੍ਹਾਂ ਗੁਰਮੁਖਾਂ ਨੇ ਉਸਨੂੰ ਧਿਆਇਆ ਹੈ।

**ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ॥**

ਮਾਤਾ ਪਿਤਾ ਤੇ ਕੁਟੰਬ ਸਹਿਤ ਉਹ ਪਵਿੱਤ੍ਰ ਹਨ, ਅਤੇ ਉਨ੍ਹਾਂ ਦੀ ਸਾਰੀ ਸੰਗਤ ਵੀ ਪਵਿੱਤ੍ਰ ਹੈ।

**ਕਹਦੇ ਪਵਿਤੁ ਸੁਣਦੇ ਪਵਿਤੁ**
**ਸੇ ਪਵਿਤੁ ਜਿਨੀ ਮੰਨਿ ਵਸਾਇਆ॥**

ਹਰਿ ਨੂੰ ਕਥਨ ਕਰਨ ਵਾਲੇ ਪਵਿੱਤ੍ਰ ਹਨ, ਸੁਣਨ ਵਾਲੇ ਪਵਿੱਤਰ ਹਨ, ਅਤੇ ਉਹ ਵੀ ਪਵਿੱਤਰ ਹਨ ਜਿਨ੍ਹਾਂ ਨੇ ਉਸਨੂੰ ਮਨ ਵਿਚ ਵਸਾਇਆ ਹੈ।

**ਕਹੈ ਨਾਨਕੁ ਸੇ ਪਵਿਤੁ**
**ਜਿਨੀ ਗੁਰਮੁਖਿ ਹਰਿ ਹਰਿ ਧਿਆਇਆ॥ ੧੭॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਉਹ ਪਵਿੱਤ੍ਰ ਹਨ ਜਿਨ੍ਹਾਂ ਗੁਰਮੁਖਾਂ ਨੇ ਹਰੀ ਨੂੰ ਧਿਆਇਆ ਹੈ॥ ੧੭॥

ਭਾਵਾਰਥ - ਸੋਲ੍ਹਵੀਂ ਪਉੜੀ ਵਿਚ ਫ਼ੁਰਮਾਇਆ ਸੀ ਕਿ ਸੱਚਾ ਉਪਦੇਸ਼ ਸਤਿਗੁਰੂ ਤੋਂ ਸੁਣਕੇ ਹੀ ਮਨ ਵਿਚ ਵੱਸਦਾ ਹੈ। ਹੋਰ ਕਿਸੇ ਪ੍ਰਕਾਰ ਦੀਆਂ ਗੱਲਾਂ ਤੇ ਸਾਧਨਾਂ ਨਾਲ ਇਹ ਮਨ ਵਿਚ ਨਿਸਚੇ ਨਹੀਂ ਹੁੰਦਾ।

ਇਸ ਪਉੜੀ ਵਿਚ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਨੇ ਹਰਿ ਨਾਮ ਨੂੰ ਹਿਰਦੇ ਵਿਚ ਵਸਾਕੇ ਧਿਆਇਆ ਹੈ ਉਹ ਪੁਰਸ਼ ਪਵਿੱਤ੍ਰ ਹੋਏ ਹਨ। ਉਹ ਇਕੱਲੇ ਆਪ ਹੀ ਪਵਿੱਤ੍ਰ ਨਹੀਂ ਹੋਏ ਉਨ੍ਹਾਂ ਦੇ ਨਾਲ ਉਨ੍ਹਾਂ ਦੇ ਮਾਤਾ ਪਿਤਾ ਪਰਿਵਾਰ ਅਤੇ ਉਨ੍ਹਾਂ ਦੀ ਸੰਗਤ ਕਰਨ ਵਾਲੇ ਵੀ ਪਵਿੱਤ੍ਰ ਹੋਏ ਹਨ। ਨਾਮ ਨੂੰ ਸਿਮਰਨ ਵਾਲੇ, ਸੁਣਨ ਵਾਲੇ ਅਤੇ ਹਿਰਦੇ ਵਿਚ ਵਸਾਉਣ ਵਾਲੇ ਸਾਰੇ ਹੀ ਪਵਿੱਤ੍ਰ ਹਨ -

ਯਥਾ - ***ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥***
***ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ ੧॥***

## ੧੭. ਸਾਖੀ

# ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ॥

ਭਾਗਵਤ ਪੁਰਾਣ ਵਿਚ ਕਥਾ ਇਉਂ ਲਿਖੀ ਹੈ ਕਿ ਰਾਜਾ ਵਿਚਿੱਤ੍ਰ ਵੀਰਜ ਦੀਆਂ ਅੰਬਕਾ ਤੇ ਅੰਬਾਲਕਾ ਦੋ ਰਾਣੀਆਂ ਸਨ, ਅਤੇ ਇਨ੍ਹਾਂ ਦੇ ਨਾਲ ਆਈ ਇਕ ਦਾਸੀ ਦਾ ਨਾਮ ਸੁਦੇਸ਼ਨਾ ਸੀ। ਜਦ ਰਾਜਾ ਵਿਚਿੱਤ੍ਰ ਵੀਰਜ ਖਈ ਰੋਗ ਨਾਲ ਸੰਤਾਨ ਹੀਨ ਹੀ ਮਰ ਗਿਆ ਤਾਂ ਉਸ ਦੀ ਮਾਤਾ ਸਤਿਆਵਤੀ ਜੋ ਇਕ ਮਲਾਹ ਦੀ ਲੜਕੀ ਰਾਜਾ ਸਾਂਤਨੂੰ ਨੇ ਵਿਆਹੀ ਹੋਈ ਸੀ। ਉਸ ਨੇ ਕੰਵਾਰ ਪਨ ਵਿਚ ਆਪਣੇ ਪੇਟੋਂ ਪੈਦਾ ਹੋਏ ਪੁੱਤਰ ਬਿਆਸ ਨੂੰ, ਇਨ੍ਹਾਂ ਦੋਹਾਂ ਰਾਣੀਆਂ ਤੋਂ ਇਕ ਇਕ ਪੁੱਤਰ ਪੈਦਾ ਕਰਨ ਵਾਸਤੇ ਆਖਿਆ।



ਮਾਤਾ ਦਾ ਹੁਕਮ ਮੰਨਕੇ ਬਿਆਸ ਨੇ ਅੰਬਕਾ ਤੋਂ ਧ੍ਰਿਤਰਾਸ਼ਟਰ ਅਤੇ ਅੰਬਾਲਕਾ ਤੋਂ ਪੰਡੂ ਪੁੱਤਰ ਪੈਦਾ ਕੀਤੇ। ਧ੍ਰਿਤਰਾਸ਼ਟ੍ਰ ਜਨਮ ਤੋਂ ਹੀ ਅੰਨਾ ਪੈਦਾ ਹੋਣ ਕਰਕੇ ਰਾਣੀ ਸਤਿਆਵਤੀ ਨੇ ਬਿਆਸ ਪੁੱਤਰ ਨੂੰ ਅੰਬਕਾ ਤੋਂ ਇਕ ਹੋਰ ਪੁੱਤਰ ਪੈਦਾ ਕਰਨ ਵਾਸਤੇ ਆਖਿਆ। ਪਰ ਰਾਣੀ ਅੰਬਕਾ ਜੋ ਬਿਆਸ ਤੋਂ ਘਿਰਨਾ ਕਰਦੀ ਸੀ, ਉਸ ਨੇ ਆਪਣੇ ਥਾਂ ਆਪਣੀ ਦਾਸੀ ਸੁਦੇਸ਼ਨਾ ਨੂੰ ਭੇਜ ਦਿੱਤਾ। ਇਸ ਤਰ੍ਹਾਂ ਸੁਦੇਸ਼ਨਾ ਦਾਸੀ ਦੇ ਉਦਰ ਤੋਂ ਬਿਦਰ ਨੇ ਜਨਮ ਲਿਆ। ਦਾਸੀ ਦਾ ਪੁੱਤਰ ਹੋਣ ਕਰਕੇ ਇਸ ਨੂੰ ਰਾਜ ਮਹਿਲਾਂ ਵਿਚ ਸਤਿਕਾਰ ਨਾਲ ਨਹੀਂ ਸੀ ਵੇਖਿਆ ਜਾਂਦਾ, ਜਿਸ ਕਰਕੇ ਬਿਦਰ ਨੇ ਰਾਜ ਮਹਿਲਾਂ ਦਾਂ ਤਿਆਗ ਕਰਕੇ ਆਪਣੇ ਰਹਿਣ ਵਾਸਤੇ ਬਾਹਰ ਇਕ ਝੁਗੀ ਬਣਾਕੇ ਨਿਵਾਸ ਕਰ ਲਿਆ। ਰਾਤ ਦਿਨ ਪ੍ਰਭੂ ਭਗਤੀ ਵਿਚ ਲੀਨ ਰਹਿੰਦਾ ਅਤੇ ਆਪਣੀ ਮਾਮੂਲੀ ਕ੍ਰਿਤ ਕਰਕੇ ਗੁਜ਼ਾਰਾ ਕਰਦਾ।

ਬਿਦਰ ਜੀ ਬੜੇ ਵਿਦਵਾਨ, ਨੀਤੀਵੇਤਾ, ਪ੍ਰਭੂ ਭਗਤ ਅਤੇ ਸਤਜ ਪੁਰਸ਼ ਸਨ। ਕੌਰਵਾਂ ਅਤੇ ਪਾਂਡਵਾਂ ਨੂੰ ਇਹਨਾਂ ਨੇ ਹੀ ਨੀਤੀ ਦੀ ਸਿਖਿਆ ਦਿੱਤੀ ਸੀ। ਵਿਦਰ ਨੀਤੀ ਗ੍ਰੰਥ ਇਨ੍ਹਾਂ ਦਾ ਲਿਖਿਆ ਹੋਇਆ ਨੀਤੀ ਦਾ ਇਕ ਪ੍ਰਸਿੱਧ ਗ੍ਰੰਥ ਹੈ।

ਇਨ੍ਹਾਂ ਦੀ ਭਗਤੀ ਭਾਵ ਅਤੇ ਪ੍ਰਭੂ ਪ੍ਰਾਇਣ ਜੀਵਨ ਉਤੇ ਪ੍ਰਸੰਨ ਹੋਕੇ ਇਕ ਵਾਰ ਜਦ ਕ੍ਰਿਸ਼ਨ ਜੀ ਦੁਆਰਕਾ ਤੋਂ ਰਾਜਾ ਦੁਰਯੋਧਨ ਨੂੰ ਹਸਤਨਾਪੁਰ ਮਿਲਣ ਆਏ ਤਾਂ ਉਸ ਦੀਆਂ ਮਹਿਲ ਮਾੜੀਆਂ ਨੂੰ ਛੱਡਕੇ ਬਿਦਰ ਭਗਤ ਦੀ ਕੁੱਲੀ ਅਥਵਾ ਸਾਧਾਰਨ ਘਰ ਵਿਚ ਠਹਿਰੇ ਅਤੇ ਸਾਗ - ਪਾਤ ਖਾ ਕੇ ਰਾਤ ਹਰਿ ਚਰਚਾ ਵਿਚ ਹੀ ਬਤੀਤ ਕਰ ਦਿੱਤੀ। ਸਤਿਗੁਰੂ ਜੀ ਫ਼ੁਰਮਾਉਂਦੇ ਹਨ -

***ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥***
***ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥ ੧॥***

(ਸੂਹੀ ਮਹਲਾ ੪, ਪੰ: ੭੩੩)

ਦੂਸਰੇ ਦਿਨ ਜਦ ਦੁਰਯੋਧਨ ਨੇ ਕ੍ਰਿਸ਼ਨ ਜੀ ਨੂੰ ਕਿਹਾ ਕਿ ਤੁਸੀਂ ਮੇਰੇ ਮਹਿਲ ਮਾੜੀਆਂ ਤੇ ਛਤੀ ਪ੍ਰਕਾਰ ਦੇ ਭੋਜਨ ਛੱਡਕੇ ਰਾਤ ਉਸ ਦਾਸੀ ਦੇ ਪੁੱਤਰ ਦੀ ਝੁਗੀ ਵਿਚ ਕਿਉਂ ਰਹੇ? ਤਾਂ ਆਪ ਜੀ ਨੇ ਉਤਰ ਦਿਤਾ।

***ਰਾਜਨ ਕਉਨੁ ਤੁਮਾਰੈ ਆਵੈ॥***
***ਐਸੋ ਭਾਉ ਬਿਦਰ ਕੋ ਦੇਖਿਓ***
***ਓਹੁ ਗਰੀਬੁ ਮੋਹਿ ਭਾਵੈ॥ ੧॥ ਰਹਾਉ॥***
***ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ॥***
***ਤੁਮਰੋ ਦੂਧੁ ਬਿਦਰ ਕੋ ਪਾਨ੍ਹੋ ਅੰਮ੍ਰਿਤੁ ਕਰਿ ਮੈ ਮਾਨਿਆ॥ ੧॥***
***ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ॥***

***ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ॥ ੨॥***

(ਮਾਰੂ ਕਬੀਰ ਜੀ, ਪੰਨਾ ੧੧੦੫)

ਇਸ ਤਰ੍ਹਾਂ ਸਤਿਗੁਰੂ ਜੀ ਦਾ ਇਹ ਵਾਕ -

***"ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ॥"***

ਪ੍ਰਮਾਣੀਕ ਸਿੱਧ ਹੋਇਆ।

ਕਿਉਂਕਿ ਦਾਸੀ ਦੇ ਪੁੱਤਰ ਬਿਦਰ ਭਗਤ ਨੇ ਨਾਮ ਸਿਮਰਨ ਕਰਕੇ ਹੀ ਇਹ ਪਵਿੱਤ੍ਰਤਾ ਪ੍ਰਾਪਤ ਕੀਤੀ ਸੀ, ਜਿਸ ਕਰਕੇ ਈਸ਼੍ਵਰ ਅਵਤਾਰ ਕ੍ਰਿਸ਼ਨ ਭਗਵਾਨ ਨੇ ਉਸ ਨੂੰ ਰਾਜਾ ਦੁਰਯੋਧਨ ਨਾਲੋਂ ਵਿਸ਼ੇਸ਼ਤਾ ਦਿੱਤੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ -

***ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ॥***
***ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ॥ ੪॥***

(ਪੰਨਾ ੭੩੩)

ਭਗਤ ਰਵਿਦਾਸ ਜੀ, ਜੋ ਜ਼ਾਤੀ ਦੇ ਚੁਮਾਰ ਸਨ। ਭਗਤ ਸੈਣ ਜੀ, ਜੋ ਜ਼ਾਤ ਦੇ ਨਾਈ ਸਨ। ਭਗਤ ਨਾਮਦੇਵ ਜੀ ਛੀਂਬੇ ਸਨ, ਭਗਤ ਕਬੀਰ ਜੀ ਜੁਲਾਹੇ ਸਨ, ਭਗਤ ਬਾਲਮੀਕ ਜੀ ਭੀਲ ਸਨ। ਭਗਤ ਬਿਦਰ ਪਾਂਡਵਾਂ ਦੀ ਦਾਸੀ ਦਾ ਪੁੱਤਰ ਸੀ। ਭਗਤ ਧੰਨਾ ਜੀ ਜੱਟ ਸਨ। ਪਰ ਪ੍ਰਮਾਤਮਾ ਦਾ ਸਿਮਰਨ ਕਰਨ ਕਰਕੇ ਇਹ ਸਾਰੇ ਹੀ ਪਵਿੱਤ੍ਰ ਹੋ ਕੇ ਜਗਤ ਦੇ ਪੂਜਜ ਹੋ ਗਏ।

ਇਨ੍ਹਾਂ ਭਗਤਾਂ ਦੇ ਪ੍ਰਸੰਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਤਰ੍ਹਾਂ ਵਰਣਨ ਹਨ -

ਭਗਤ ਰਵਿਦਾਸ ਜੀ -

*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥ ੩॥ ੧॥*

(ਰਾਗੁ ਮਲਾਰ, ਰਵਿਦਾਸ ਜੀ, ਪੰਨਾ ੧੨੯੩)

ਭਗਤ ਕਬੀਰ ਜੀ ਪ੍ਰਥਾਏ -

*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ ੧॥*

(ਆਸਾ ਮਹਲਾ ੫, ਪੰ: ੪੮੭)

ਭਗਤ ਨਾਮਦੇਵ ਜੀ ਪ੍ਰਥਾਏ -

*ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ॥*
*ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ॥ ੩॥*

(ਪੰਨਾ ੭੩੩)

ਭਗਤ ਸੈਣ ਜੀ ਪ੍ਰਥਾਏ -

*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥ ੩॥*

(ਪੰਨਾ ੪੮੭)

ਭਗਤ ਧੰਨਾ ਜੀ ਪ੍ਰਥਾਏ -

*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ ੪॥*

(ਆਸਾ ੪੮੮)

ਭਗਤ ਬਾਲਮੀਕ ਜੀ ਪ੍ਰਥਾਏ -

***ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ॥***
***ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ॥ ੨ ॥***

(ਮਾਰੂ ਮਹਲਾ ੫, ਪੰਨਾ ੯੯੯)

ਭਗਤ ਬਿਦਰ ਜੀ ਪ੍ਰਥਾਏ -

***ਬਿਦਰੁ ਦਾਸੀ ਸੁਤੁ ਭਇਓ ਪੁਨੀਤਾ ਸਗਲੇ ਕੁਲ ਉਜਾਰੇ॥ ੩ ॥***

(ਮਾਰੂ ਮਹਲਾ ੫, ਪੰ: ੯੯੯)

## ਅਠਾਰਵੀਂ ਪਉੜੀ

**ਕਰਮੀ ਸਹਜੁ ਨ ਊਪਜੈ**
**ਵਿਣੁ ਸਹਜੈ ਸਹਸਾ ਨ ਜਾਇ॥**



ਕਰਮ ਕਾਂਡ ਕਰਨ ਨਾਲ (ਸਹਜ) ਗਿਆਨ ਪੈਦਾ ਨਹੀਂ ਹੁੰਦਾ, ਪਰ ਗਿਆਨ ਤੋਂ ਬਿਨਾਂ (ਇਹ ਕਰਮ ਕਾਂਡ ਕਰਨ ਦਾ) ਭਰਮ ਦੂਰ ਨਹੀਂ ਹੁੰਦਾ।

ਅਰਥਾਤ - ਜੋ ਪੁਰਸ਼ ਗਿਆਨ ਪ੍ਰਾਪਤੀ ਵਾਸਤੇ ਜਪ, ਤਪ, ਤੀਰਥ ਆਦਿ ਕਰਮ ਕਰਦੇ ਹਨ ਉਨ੍ਹਾਂ ਨੂੰ ਇਹਨਾਂ ਨਾਲ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਗਿਆਨ ਤੋਂ ਬਿਨਾਂ ਉਹਨਾਂ ਦਾ ਇਹ ਭਰਮ ਦੂਰ ਨਹੀਂ ਹੁੰਦਾ ਕਿ ਕਰਮ ਕਾਂਡ ਕਰਨ ਨਾਲ ਗਿਆਨ ਪ੍ਰਾਪਤ ਹੋ ਜਾਵੇਗਾ।

**ਨਹ ਜਾਇ ਸਹਸਾ ਕਿਤੈ ਸੰਜਮਿ**
**ਰਹੇ ਕਰਮ ਕਮਾਏ॥**

ਇਹ ਭਰਮ ਕਿਸੇ ਤਰੀਕੇ ਨਾਲ ਵੀ ਦੂਰ ਨਹੀਂ ਹੁੰਦਾ, ਬਹੁਤ ਲੋਕ (ਏਸੇ ਵੀਚਾਰ ਨਾਲ) ਕਰਮ ਕਮਾਉਂਦੇ ਰਹਿੰਦੇ ਹਨ।

ਅਰਥਾਤ ਪਹਿਲਾਂ ਵੀ ਬਹੁਤ ਲੋਕ ਜਪ ਤਪ ਨੇਮ ਆਦਿ ਕਰਮ ਕਰਦੇ ਰਹੇ ਹਨ, ਪਰ ਕਿਸੇ ਨੂੰ ਵੀ ਇਨ੍ਹਾਂ ਨਾਲ ਗਿਆਨ ਪ੍ਰਾਪਤ ਨਹੀਂ ਹੋਇਆ।

**ਸਹਸੈ ਜੀਉ ਮਲੀਣੁ ਹੈ**
**ਕਿਤੁ ਸੰਜਮਿ ਧੋਤਾ ਜਾਏ॥**

ਇਸ ਭਰਮ ਕਰਕੇ ਹੀ (ਜੀਉ) ਮਨ ਮੈਲਾ ਹੋ ਰਿਹਾ ਹੈ, ਕਿਸ ਤਰੀਕੇ ਨਾਲ ਇਸ ਨੂੰ (ਧੋਤਾ) ਸੁੱਧ ਕੀਤਾ ਜਾਵੇ? ਇਹ ਸਿੱਖ ਦਾ ਪ੍ਰਸ਼ਨ ਹੈ।

**ਮੰਨੁ ਧੋਵਹੁ ਸਬਦਿ ਲਾਗਹੁ**
**ਹਰਿ ਸਿਉ ਰਹਹੁ ਚਿਤੁ ਲਾਇ॥**

ਉੱਤਰ- (ਸਬਦਿ) ਗੁਰ ਉਪਦੇਸ਼ ਨਾਲ ਮਨ ਨੂੰ ਧੋਵਹੁ, ਸੁੱਧ ਕਰੋ ਅਤੇ ਹਰੀ ਨਾਲ ਚਿੱਤ ਨੂੰ ਜੋੜੀ ਰਖੋ।



**ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ**
**ਇਹੁ ਸਹਸਾ ਇਵ ਜਾਇ॥ ੧੮॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ (ਨਾਮ ਨਾਲ ਲਗਿਆਂ ਨੂੰ) ਗੁਰੂ ਦੀ ਕਿਰਪਾ ਨਾਲ ਗਿਆਨ ਪੈਦਾ ਹੋਵੇਗਾ, ਅਤੇ ਇਸ ਤਰ੍ਹਾਂ ਗਿਆਨ ਪ੍ਰਾਪਤੀ ਨਾਲ ਇਹ ਸੰਸਾ (ਮਨ ਦੀ ਮੈਲ ਅਗਿਆਨਤਾ) ਦੂਰ ਹੋ ਜਾਏਗਾ।

ਭਾਵਾਰਥ - ਸਤਾਰਵੀਂ ਪਉੜੀ ਵਿਚ ਦਸਿਆ ਸੀ ਕਿ ਊਚ ਅਥਵਾ ਨੀਚ ਜੋ ਵੀ ਪ੍ਰਾਣੀ ਮਾਤਰ ਹਰੀ ਨਾਮ ਨੂੰ ਹਿਰਦੇ ਵਿਚ ਵਸਾਉਂਦਾ ਅਤੇ ਉਸਦਾ ਸਿਮਰਨ ਕਰਦਾ ਹੈ, ਉਹ ਆਪਣੇ ਸਮੂੰਹ ਪ੍ਰਵਾਰ ਸਹਿਤ ਪਵਿੱਤਰ ਤੇ ਮਾਨਨੀਯ ਹੋ ਜਾਂਦਾ ਹੈ।

ਇਸ ਪਉੜੀ ਵਿਚ ਕਥਨ ਕਰਦੇ ਹਨ ਕਿ ਨਾਮ ਸਿਮਰਨ ਨਾਲ ਹੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਹੋਰ ਕਿਸੇ ਜਪ, ਤਪ, ਤੀਰਥ, ਵਰਤ ਨੇਮ ਆਦਿਕ ਢੰਗ ਨਾਲ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ। ਜਿਨ੍ਹਾਂ ਨੂੰ ਇਹ ਭਰਮ ਹੈ ਕਿ ਗਿਆਨ ਦੀ ਪ੍ਰਾਪਤੀ ਕਰਮ ਕਾਂਡ ਦੁਆਰਾ ਹੁੰਦੀ ਹੈ, ਉਨ੍ਹਾਂ ਦਾ ਇਹ ਭਰਮ ਵੀ ਗਿਆਨ ਤੋਂ ਬਿਨਾਂ ਦੂਰ ਨਹੀਂ ਹੁੰਦਾ। ਅਰਥਾਤ ਗੁਰ ਉਪਦੇਸ਼ ਤੋਂ ਬਿਨਾਂ ਮਨ ਨਿਰਮਲ ਨਹੀਂ ਹੁੰਦਾ ਅਤੇ ਮਨ ਨਿਰਮਲ ਹੋਣ ਤੋਂ ਬਿਨਾਂ ਮਨ ਵਿਚ ਨਾਮ ਨਹੀਂ ਵੱਸਦਾ। ਜਦ ਤਕ ਮਨ ਵਿਚ ਨਾਮ ਨਾ ਵੱਸੇ ਤਦ ਤਕ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ, ਭਾਵ ਹੈ ਕਿ ਪਹਿਲਾਂ ਗੁਰ ਉਪਦੇਸ਼ ਨਾਲ ਮਨ ਨੂੰ ਨਿਰਮਲ ਕਰੋ, ਫਿਰ ਉਸ ਵਿਚ ਨਾਮ ਵੱਸੇਗਾ ਤਾਂ ਗਿਆਨ ਪ੍ਰਾਪਤ ਹੋਵੇਗਾ ਜਿਸ ਨਾਲ ਦਵੈਤਵਾਦ ਦਾ ਭਰਮ ਦੂਰ ਹੋ ਜਾਏਗਾ।

ਯਥਾ - ***ਸਬਦੁ ਬੁਝੈ ਸੋ ਮੈਲੁ ਚੁਕਾਏ॥***
***ਨਿਰਮਲ ਨਾਮੁ ਵਸੈ ਮਨਿ ਆਏ॥***
(ਮਾਰੂ ਮਹਲਾ ੩, ਪੰ: ੧੦੪੪)



## ੧੮. ਸਾਖੀ

# ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥

ਯਥਾ ਫ਼ੁਰਮਾਨ ਹੈ -

***ਸਚੁ ਬਾਣੀ ਗੁਣ ਉਚਰੈ ਸਚਾ ਸੁਖੁ ਪਾਏ॥***
***ਮੇਲੁ ਭਇਆ ਚਿਰੀ ਵਿਛੁੰਨਿਆ ਗੁਰ ਪੁਰਖਿ ਮਿਲਾਏ॥***
***ਮਨੁ ਮੈਲਾ ਇਵ ਸੁਧੁ ਹੈ ਹਰਿ ਨਾਮੁ ਧਿਆਏ॥ ੧੭॥***
(ਵਾਰ ਸੂਹੀ ਮਹਲਾ ੩, ਪੰਨਾ ੭੯੧)

ਅਰਥਾਤ - ਸੱਚੇ ਦੇ ਗੁਣ ਗਾਇਨ ਕਰਨ ਨਾਲ ਆਤਮ ਸੁਖ ਦੀ

ਪ੍ਰਾਪਤੀ ਹੁੰਦੀ ਹੈ। ਗੁਰੂ ਦੀ ਮਿਹਰ ਨਾਲ ਚਿਰਾਂ ਤੋਂ ਵਿਛੜੇ ਹੋਏ ਜੀਵ ਦਾ ਆਪਣੇ ਆਤਮਾ ਨਾਲ ਮੇਲ ਹੋ ਜਾਂਦਾ ਹੈ। ਪਾਪਾਂ ਦੀ ਮੈਲ ਕਰਕੇ ਮੈਲਾ ਹੋਇਆ ਮਨ ਹਰੀ ਨਾਮ ਦਾ ਸਿਮਰਨ ਕਰਕੇ ਨਿਰਮਲ ਹੋ ਜਾਂਦਾ ਹੈ।

ਇਕ ਭਾਈ ਮੇਹਰੂ ਚੋਰੀ ਦਾ ਕੰਮ ਕਰਕੇ ਆਪਣਾ ਜੀਵਨ ਬਿਤੀਤ ਕਰਦਾ ਹੁੰਦਾ ਸੀ। ਅਤੇ ਚੋਰੀ ਦਾ ਧੰਧਾ ਕਰਨ ਵਾਸਤੇ ਹੋਰ ਵੀ ਜੇ ਕੋਈ ਬੁਰਾ ਕਰਮ ਕਰਨਾ ਪਵੇ ਤਾਂ ਸੰਕੋਚ ਨਹੀਂ ਸੀ ਕਰਦਾ। ਇਸ ਤਰ੍ਹਾਂ ਭਾਈ ਮੇਹਰੂ ਦਾ ਜੀਵਨ ਇਕ ਅਤਿ ਨੀਵਾਂ ਜੀਵਨ ਬਣ ਚੁਕਾ ਸੀ।

ਸ੍ਰੀ ਗੁਰੂ ਅਮਰਦਾਸ ਜੀ ਇਸ ਸਮੇਂ ਗੋਇੰਦਵਾਲ ਬਾਉਲੀ ਦੀ ਸੇਵਾ ਕਰਵਾ ਰਹੇ ਸਨ ਅਤੇ ਦੂਰ ਦੂਰ ਤੋਂ ਸੰਗਤਾਂ ਇਸਨੂੰ ਵੇਖਣ ਅਤੇ ਸੇਵਾ ਕਰਨ ਵਾਸਤੇ ਆਉਂਦੀਆਂ ਸਨ। ਕੁਝ ਸਮੇਂ ਉਪਰੰਤ ਭਾਈ ਮੇਹਰੂ ਵੀ ਇਕ ਸੰਗਤ ਦੇ ਨਾਲ ਗੋਇੰਦਵਾਲ ਆਇਆ। ਉਸ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਰੌਣਕ ਮੇਲਾ ਵੇਖਣ ਵਾਸਤੇ ਕੁਛ ਦਿਨ ਉਥੇ ਠਹਿਰ ਗਿਆ। ਸਤਿਗੁਰ ਜੀ ਦੇ ਦੋ ਵੇਲੇ ਦੀਵਾਨ ਲਗਦੇ ਸਨ, ਅਤੇ ਸੰਗਤਾਂ ਆਪ ਜੀ ਦੇ ਪਵਿੱਤ੍ਰ ਉਪਦੇਸ਼ ਸੁਣ ਕੇ ਨਿਹਾਲ ਹੁੰਦੀਆਂ ਸਨ।



ਭਾਈ ਮੇਹਰੂ ਨੂੰ ਆਪ ਜੀ ਦੇ ਉਪਦੇਸ਼ ਸੁਨਣ ਕਰਕੇ ਅਤੇ ਸੰਗਤਾਂ ਨਾਲ ਸਤਿਨਾਮ ਦਾ ਜਾਪ ਕਰਨ ਕਰਕੇ ਸੇਵਾ ਕਰਦਿਆਂ ਨੂੰ ਜਦ ਕੁਛ ਮਹੀਨੇ ਬੀਤ ਗਏ ਤਾਂ 'ਰੰਗ ਲਾਗਤ ਲਾਗਤ ਲਾਗਤ ਹੈ। ਭ੍ਰਮ ਭਾਗਤ ਭਾਗਤ ਭਾਗਤ ਹੈ' - ਦੀ ਕਹਾਵਤ ਅਨੁਸਾਰ, ਭਾਈ ਮੇਹਰੂ ਦਾ ਅਗਿਆਨ ਭਰਮ ਦੂਰ ਹੋ ਗਿਆ ਅਤੇ ਨਾਮ ਦਾ ਰੰਗ ਚੜ੍ਹ ਗਿਆ।

ਇਸ ਤਰ੍ਹਾਂ ਜਦ ਭਾਈ ਮੇਹਰੂ ਨਾਮ ਵਿਚ ਰੰਗਿਆ ਗਿਆ ਤਾਂ ਆਪਣੇ ਘਰ ਆਣਕੇ ਪਿਛਲੇ ਕੀਤੇ ਬੁਰੇ ਕਰਮਾਂ ਨੂੰ ਵੀਚਾਰ ਕੇ

ਪਸਚਾਤਾਪ ਕਰਨ ਲੱਗਾ। ਜਿਹੜੀ ਚੀਜ਼ ਵੀ ਘਰ ਵਿਚ ਚੋਰੀ ਦੀ ਜਾਂ ਧਿੰਗੋਜੋਰੀ ਕਰਕੇ ਲਈ ਹੋਈ ਨਜ਼ਰ ਆਵੇ ਉਹੀ ਉਸ ਨੂੰ ਬਹੁਤ ਬੁਰੀ ਲੱਗੇ ਅਤੇ ਉਸ ਦੇ ਮਨ ਨੂੰ ਬੇਚੈਨ ਕਰ ਦੇਵੇ। ਜਿਸ ਕਰਕੇ ਆਪਣੇ ਮਨ ਨੂੰ ਸ਼ਾਂਤੀ ਦੇਣ ਵਾਸਤੇ ਉਸ ਨੇ ਚੋਰੀ ਜੋਰੀ ਦਾ ਮਾਲ ਸਭ ਗ਼ਰੀਬਾਂ ਨੂੰ ਵੰਡ ਦਿੱਤਾ।

ਇਸ ਤੋਂ ਬਿਨਾਂ ਉਸ ਦੇ ਪਾਸ ਇਕ ਮੱਝ ਸੀ, ਜੋ ਉਸ ਨੇ ਅੱਜ ਤੋਂ ਪੰਜ ਛੇ ਸਾਲ ਪਹਿਲਾਂ ਕਿਸੇ ਗਵਾਂਢੀ ਪਿੰਡ ਤੋਂ ਚੁਰਾਕੇ ਲਿਆਂਦੀ ਹੋਈ ਸੀ। ਇਸ ਸਮੇਂ ਉਸ ਮੱਝ ਦੇ ਨਾਲ ਉਸ ਦੀਆਂ ਦੋ ਕੱਟੀਆਂ ਵੀ ਹੋ ਗਈਆਂ ਸਨ। ਭਾਈ ਮੇਹਰੂ ਨੇ ਸੋਚਿਆ ਕਿ ਇਹ ਪੰਜ ਸੌ ਰੁਪੈ ਦੀ ਮੱਝ ਹੈ, ਅਤੇ ਇਹ ਉਸ ਨੂੰ ਹੀ ਵਾਪਸ ਕਰਨੀ ਚਾਹੀਦੀ ਹੈ, ਜਿਸ ਦੀ ਚੁਰਾਕੇ ਲਿਆਂਦੀ ਸੀ। ਇਸ ਦਾ ਦੁੱਧ ਪੀਣਾ ਵੀ ਹੁਣ ਹਰਾਮ ਹੈ। ਇਹ ਪਾਪ ਦੀ ਕਮਾਈ ਹੈ, ਜੋ ਮਨ ਨੂੰ ਮੈਲਾ ਕਰਦੀ ਹੈ। ਇਹ ਮਨ ਮੈਲੇ ਦੇ ਨਾਲ ਸਭ ਕਾਰ-ਵਿਹਾਰ ਮੈਲਾ ਹੋ ਜਾਂਦਾ ਹੈ ਜੈਸਾ ਕਿ ਸਤਿਗੁਰੂ ਜੀ ਨੇ ਇਕ ਦਿਨ ਆਪਣੇ ਉਪਦੇਸ਼ ਦੁਆਰਾ ਫ਼ੁਰਮਾਇਆ ਸੀ—

***ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥***
***ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥ ੧॥***

(ਵਡਹੰਸੁ ਮਹਲਾ ੩, ਪੰ: ੫੫੮)

ਇਸ ਦੇ ਨਾਲ ਹੀ ਸਤਿਗੁਰੂ ਜੀ ਨੇ ਫ਼ੁਰਮਾਇਆ ਸੀ ਕਿ - "ਜਪਿ ਮਨ ਮੇਰੇ ਤੂ ਏਕੋ ਨਾਮੁ॥" ਸੋ ਮੈਂ ਤਾਂ ਹੁਣ ਨਾਮ ਹੀ ਜਪਾਂਗਾ, ਮਨ ਨੂੰ ਮੈਲਾ ਕਰਨ ਵਾਲੀਆਂ ਇਨ੍ਹਾਂ ਚੀਜ਼ਾਂ ਦਾ ਸ਼ੀਘਰ ਹੀ ਤਿਆਗ ਕਰਨਾ ਚੰਗਾ ਹੈ।

ਇਹ ਵੀਚਾਰ ਕਰਕੇ ਭਾਈ ਮੇਹਰੂ ਦੋਵੇਂ ਕੱਟੀਆਂ ਤੇ ਮੱਝ ਹਿੱਕ ਕੇ ਉਸ ਪਿੰਡ ਲੈ ਗਿਆ ਜਿਥੋਂ ਕਿਸੇ ਸਮੇਂ ਚੁਰਾ ਕੇ ਲਿਆਇਆ ਸੀ

ਅਤੇ ਉਸ ਮੱਝ ਦੇ ਮਾਲਕ ਭਾਈ ਨੌਧ ਦੇ ਘਰ ਜਾ ਖੜੀਆਂ ਕੀਤੀਆਂ। ਭਾਈ ਨੌਧ ਤੇ ਉਸਦੀ ਇਸਤ੍ਰੀ ਨੇ ਜਦ ਆਪਣੀ ਗਵਾਚੀ ਹੋਈ ਮੱਝ ਵੇਖੀ ਤਾਂ ਉਹ ਬੜੇ ਹੈਰਾਨ ਹੋਏ, ਉਨ੍ਹਾਂ ਨੇ ਭਾਈ ਮੇਹਰੂ ਨੂੰ ਪੁੱਛਿਆ ਕਿ ਇਹ ਤੂੰ ਕਿਥੋਂ ਲਿਆਇਆ ਹੈਂ? ਮੇਹਰੂ ਨੇ ਹੱਥ ਜੋੜਕੇ ਬੜੇ ਦੀਨ ਹੋ ਕੇ ਕਿਹਾ ਕਿ ਮੈਨੂੰ ਆਪ ਨੇ ਖਿਮਾ ਕਰਨੀ, ਇਹ ਮੇਰੇ ਪਾਸੋਂ ਅਨਜਾਣਪੁਣੇ ਵਿਚ ਨੀਚ ਕਰਮ ਹੋ ਗਿਆ ਸੀ। ਜਿਸ ਸਮੇਂ ਇਸ ਮੱਝ ਨੂੰ ਮੈਂ ਚੁਰਾ ਕੇ ਲੈ ਗਿਆ ਸਾਂ, ਉਸ ਸਮੇਂ ਮੈਂ ਅਗਿਆਨ ਵਿਚ ਫਸਿਆ ਹੋਇਆ ਸਾਂ, ਮੇਰਾ ਮਨ ਮੈਲਾ ਸੀ। ਹੁਣ ਮੈਨੂੰ ਸਤਿਗੁਰੂ ਜੀ ਪਾਸੋਂ ਨਾਮ ਦਾਨ ਮਿਲਿਆ ਹੈ ਜਿਸ ਨਾਲ ਮੇਰਾ ਮਨ ਨਿਰਮਲ ਹੋ ਗਿਆ ਹੈ, ਤੇ ਮੈਨੂੰ ਆਪਣੇ ਮਾੜੇ ਕਰਮ ਦਾ ਗਿਆਨ ਹੋ ਗਿਆ ਹੈ। ਜਿਸ ਕਰਕੇ ਇਹ ਆਪ ਦੀ ਮੱਝ ਜਿਹੜੀ ਮੈਂ ਚੁਰਾ ਕੇ ਲੈ ਗਿਆ ਸਾਂ, ਅਤੇ ਪਿਛੋਂ ਮੇਰੇ ਪਾਸ ਇਸਨੇ ਦੋ ਕੱਟੀਆਂ ਦਿੱਤੀਆਂ ਹਨ, ਸਭ ਤੁਹਾਡੀ ਅਮਾਨਤ ਸਮਝ ਕੇ ਤੁਹਾਨੂੰ ਵਾਪਿਸ ਦੇਣ ਆਇਆ ਹਾਂ। ਇਸਦੇ ਨਾਲ ਹੀ ਜਿੰਨਾ ਸਮਾਂ ਮੈਂ ਇਸਦਾ ਦੁੱਧ ਪੀਤਾ ਹੈ, ਇਸ ਦੇ ਮੁੱਲ ਵਜੋਂ ਮੈਂ ਆਪ ਜੀ ਨੂੰ ਆਹ ਰੁਪੈ ਦੇਂਦਾ ਹਾਂ, ਆਪ ਇਹ ਸਭ ਕੁਝ ਪ੍ਰਵਾਨ ਕਰਕੇ, ਮੈਨੂੰ ਬਖ਼ਸ਼ ਦਿਹੁ। ਮੈਂ ਗੁਨਾਹਗਾਰ ਹਾਂ।

ਭਾਈ ਮੇਹਰੂ ਪਾਸੋਂ ਇਹ ਵਾਰਤਾ ਸੁਣਕੇ ਭਾਈ ਨੌਧ ਅਤੇ ਉਸਦੀ ਇਸਤ੍ਰੀ ਬੜੇ ਪ੍ਰਸੰਨ ਹੋਏ ਅਤੇ ਦੋਹਾਂ ਨੇ ਹੀ ਭਾਈ ਮੇਹਰੂ ਨਾਲ ਗੋਇੰਦਵਾਲ ਜਾ ਕੇ ਸਤਿਗੁਰੂ ਜੀ ਦੀ ਸਿੱਖੀ ਧਾਰਨ ਕਰਕੇ ਆਪਣਾ ਜੀਵਨ ਸਫਲਾ ਕੀਤਾ।

ਇਸ ਤਰ੍ਹਾਂ ਭਾਈ ਮੇਹਰੂ ਨੇ ਸਤਿਗੁਰੂ ਜੀ ਦੇ ਵਾਕ "ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥" ਅਨੁਸਾਰ ਸ਼ਬਦ ਨਾਲ ਲੱਗ ਕੇ ਆਪਣੇ ਮਨ ਨੂੰ ਧੋਤਾ ਅਤੇ ਨਿਰਮਲ ਕਰਕੇ ਗੁਰਮੁਖ ਪਦਵੀ ਪਾਈ।

## ਉੱਨਵੀਂ ਪਉੜੀ

**ਜੀਅਹੁ ਮੈਲੇ ਬਾਹਰਹੁ ਨਿਰਮਲ॥**

ਜੇਹੜੇ ਮਨ ਤੋਂ ਮੈਲੇ ਹਨ, ਅਤੇ ਬਾਹਰੋਂ ਉੱਜਲੇ ਹਨ।

**ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ॥**

ਬਾਹਰੋਂ ਉੱਜਲੇ ਹਨ ਤੇ ਮਨ ਤੋਂ ਮੈਲੇ ਹਨ, ਉਨ੍ਹਾਂ ਨੇ ਆਪਣਾ ਜਨਮ ਜੂਏ ਵਿਚ ਹਾਰ ਦਿੱਤਾ ਹੈ, ਭਾਵ ਹੈ ਕਿ ਜਨਮ ਨਿਸਫਲ ਹੀ ਗਵਾ ਲਿਆ ਹੈ।



**ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥**

ਉਨ੍ਹਾਂ ਨੂੰ (ਜਿਹੜੇ ਅੰਦਰੋਂ ਮੈਲੇ ਤੇ ਬਾਹਰੋਂ ਨਿਰਮਲ ਹਨ) ਤ੍ਰਿਸ਼ਨਾ ਦਾ ਵੱਡਾ ਰੋਗ ਲਗਾ ਹੋਇਆ ਹੈ। ਜਿਸ ਕਰਕੇ ਉਨ੍ਹਾਂ ਨੇ ਮਨ ਤੋਂ ਮੌਤ ਨੂੰ ਭੁਲਾਇਆ ਹੋਇਆ ਹੈ। ਭਾਵ ਹੈ ਕਿ ਤ੍ਰਿਸ਼ਨਾ ਵਿਚ ਗ੍ਰਸੇ ਹੋਇਆਂ ਨੂੰ ਮੌਤ ਭੁਲੀ ਹੋਈ ਹੈ।

**ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ॥**

ਵੇਦਾਂ ਵਿਚ ਜਿਹੜਾ ਪ੍ਰਮੇਸ਼ਰ ਦਾ ਉੱਤਮ ਨਾਮ ਹੈ, ਉਸ ਨੂੰ ਸੁਣਦੇ ਨਹੀਂ ਤੇ (ਹੋਰ ਗੱਲਾਂ ਵਿਚ) ਭੂਤਨਿਆਂ ਵਾਂਗੂੰ, (ਬੇਅਰਥ ਹੀ) ਭੌਂਦੇ ਫਿਰਦੇ ਹਨ।

**ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ॥ ੧੯॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਜਿਹੜੇ ਸੱਚ ਨੂੰ ਛੱਡੇ ਕੇ ਝੂਠੇ ਪਦਾਰਥਾਂ ਵਿਚ ਲਗੇ ਹੋਏ ਹਨ, ਉਨ੍ਹਾਂ ਨੇ ਆਪਣਾ ਅਮੋਲਕ ਜਨਮ (ਜੂਐ ਹਾਰਿਆ) ਨਿਸਫਲ ਹੀ ਗਵਾ ਲਿਆ ਹੈ॥ ੧੯॥

ਭਾਵਾਰਥ - ਅਠਾਰਵੀਂ ਪਉੜੀ ਵਿਚ ਦਸਿਆ ਸੀ ਕਿ ਜਦ ਤਕ ਮਨ ਸਾਫ਼ ਨਾ ਹੋਵੇ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ। ਮਨ ਨੂੰ ਸਾਫ਼ ਸ਼ੁੱਧ ਕਰਨ ਵਾਸਤੇ ਨਾਮ ਸਿਮਰਨ ਕਰਨਾ ਚਾਹੀਦਾ ਹੈ, ਅਤੇ ਨਾਮ ਸਿਮਰਨ ਦੀ ਦਾਤ ਗੁਰੂ ਦੀ ਕਿਰਪਾ ਨਾਲ ਉਨ੍ਹਾਂ ਦੇ ਉਪਦੇਸ਼ ਤੋਂ ਪ੍ਰਾਪਤ ਹੁੰਦੀ ਹੈ।



ਇਸ ਪਉੜੀ ਵਿਚ ਫ਼ੁਰਮਾਉਂਦੇ ਹਨ ਕਿ ਜਿਹੜੇ ਪੁਰਸ਼ ਅੰਦਰੋਂ ਮਨ ਕਰਕੇ ਮੈਲੇ ਹਨ ਤੇ ਉਪਰੋਂ ਕਥਨੀ ਕਰਕੇ ਆਪਣੇ ਆਪ ਨੂੰ ਸਾਫ਼ ਸ਼ੁੱਧ ਪ੍ਰਗਟ ਕਰਦੇ ਹਨ ਉਹ ਇਸ ਧੋਖੇ ਕਰਕੇ ਆਪਣਾ ਜਨਮ ਨਿਸਫਲ ਗਵਾ ਲੈਂਦੇ ਹਨ। ਕਿਉਂਕਿ ਉਹ ਲੋਕਾਂ ਨੂੰ ਤਾਂ ਧੋਖਾ ਦੇ ਸਕਦੇ ਹਨ ਪਰ ਪ੍ਰਮਾਤਮਾ ਜੋ ਘਟ ਘਟ ਦੀ ਜਾਨਣਹਾਰ ਹੈ ਉਨ੍ਹਾਂ ਦੇ ਧੋਖੇ ਵਿਚ ਨਹੀਂ ਆ ਸਕਦਾ।

ਯਥਾ - ***ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ॥***
***ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਜਾਨਾ॥ ੧॥***

(ਆਸਾ ਕਬੀਰ ਜੀ, ਪੰਨਾ ੪੮੪)

ਜਿਹੜੇ ਹਰੀ ਭਜਨ ਨਹੀਂ ਸੁਣਦੇ ਤਥਾ ਨਾਮ ਨਹੀਂ ਜਪਦੇ ਝੂਠੇ ਧੰਧਿਆਂ ਵਿਚ ਲੱਗ ਕੇ ਅਵਾਰਾ ਗਰਦ ਤੁਰੇ ਫਿਰਦੇ ਹਨ, ਉਨ੍ਹਾਂ ਦਾ ਮਨੁੱਖਾ ਜਨਮ ਨਿਸਫਲ ਜਾਂਦਾ ਹੈ।

# ੧੯. ਸਾਖੀ

## ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ॥

*ਤਥਾ - ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ॥*
*ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ॥ ੪॥*
(ਗਉੜੀ ਰਵਿਦਾਸ ਜੀ, ਪੰਨਾ ੩੪੬)

ਅਰਥਾਤ - ਬਾਹਰੋਂ ਸਰੀਰ ਨੂੰ ਪਾਣੀ ਨਾਲ ਸਾਫ਼ ਕਰੀਦਾ ਹੈ ਪਰ ਹਿਰਦੇ ਅੰਦਰ ਅਨੇਕ ਪ੍ਰਕਾਰ ਦੇ ਵਿਕਾਰ ਭਰੇ ਹੋਏ ਹੁੰਦੇ ਹਨ। ਹੇ ਭਾਈ! ਮਨ ਕਿਸ ਪ੍ਰਕਾਰ ਸ਼ੁੱਧ ਹੋਵੇਗਾ, ਜਦ ਬਾਹਰ ਦੀ ਪਵਿੱਤ੍ਰਤਾ ਹਾਥੀ ਦੇ ਵਿਹਾਰ ਵਾਂਗੂੰ ਹੈ, ਜਿਹੜਾ ਪਾਣੀ ਵਿਚ ਨਹਾ ਕੇ ਫੇਰ ਸਰੀਰ ਉਤੇ ਆਪਣੀ ਸੁੰਡ ਨਾਲ ਹੀ ਮਿੱਟੀ ਪਾ ਲੈਂਦਾ ਹੈ, ਭਾਵ ਹੈ ਕਿ ਦਿਖਾਵੇ ਮਾਤਰ ਪੁਰਸ਼ਾਂ ਦਾ ਏਹੀ ਕਰਤੱਬ ਹੁੰਦਾ ਹੈ ਕਿ ਉਹ ਸਰੀਰ ਕਰਕੇ ਤਾਂ ਨਹਾ ਧੋਕੇ ਬੜੇ ਉੱਜਲ ਰਹਿੰਦੇ ਹਨ ਪਰ ਅੰਦਰੋਂ ਮਨ ਕਰਕੇ ਵਿਕਾਰਾਂ ਨਾਲ ਭਰੇ ਹੋਏ ਹੁੰਦੇ ਹਨ।

ਜੈਸਾ ਕਿ - ਮੁਲਤਾਨ ਪ੍ਰਗਣੇ ਵਿਚ ਤੁਲੰਭੇ ਨਗਰ (ਜੋ ਹੁਣ ਮਖਦੂਮ ਪੁਰ ਪ੍ਰਸਿੱਧ ਹੈ) ਵਿਚ ਇਕ ਵੈਸ਼ਨੋ ਸੱਜਣ ਨਾਮ ਕਰਕੇ ਰਹਿੰਦਾ ਸੀ। ਇਸਨੇ ਇਥੇ ਇਕ ਧਰਮ ਮੰਦਰ ਬਣਾਇਆ ਹੋਇਆ ਸੀ, ਅਤੇ ਲੋਕਾਂ ਨੂੰ ਫਸਾਉਣ ਵਾਸਤੇ ਇਸ ਨੇ ਅਨੇਕਾਂ ਪਸਾਰ ਪਸਾਰੇ ਹੋਏ ਸਨ। ਜੈਸਾ ਕਿ ਪਾਠ ਪੂਜਾ ਕਰਨ ਵਾਸਤੇ, ਰਾਤ ਨੂੰ ਬਿਸਰਾਮ ਕਰਨ ਵਾਸਤੇ, ਭੋਜਨ ਛਕਣ ਵਾਸਤੇ ਅਤੇ ਹੋਰ ਮੰਜੇ ਬਿਸਤਰੇ ਆਦਿ ਦਾ ਪ੍ਰਬੰਧ ਕੀਤਾ ਹੋਇਆ ਸੀ। ਇਸਦੇ ਬਾਹਰ ਦੇ ਤਿਲਕ ਧਾਰੀ ਨਿਰਮਲ ਵੇਸ ਨੂੰ ਵੇਖ

ਕੇ ਅਤੇ ਇਸ ਦੀਆਂ ਮਿੱਠੀਆਂ ਗੱਲਾਂ ਨੂੰ ਸੁਣ ਕੇ ਜਿਹੜਾ ਰਾਹੀ ਮੁਸਾਫ਼ਰ ਇਸਦੇ ਧੋਖੇ ਵਿਚ ਫਸ ਜਾਂਦਾ ਸੀ, ਉਸ ਦਾ ਮਾਲ ਧਨ ਅਥਵਾ ਉਸਦੀ ਪੂੰਜੀ ਲੁੱਟ ਕੇ ਉਸ ਨੂੰ ਉਥੇ ਹੀ ਮਾਰ ਦੇਂਦਾ ਸੀ। ਇਸ ਦੀਆਂ ਇਨ੍ਹਾਂ ਕਰਤੂਤਾਂ ਕਰਕੇ ਹੀ ਇਸ ਦਾ ਨਾਮ ਸੱਜਣ ਠੱਗ (ਬਾਹਰੋਂ ਮਿੱਤ੍ਰ ਤੇ ਅੰਦਰੋਂ ਧੋਖੇਬਾਜ਼) ਪ੍ਰਸਿੱਧ ਹੋ ਗਿਆ ਸੀ। ਬਾਹਰੋਂ ਬੜਾ ਭਗਤ ਬਣਿਆਂ ਰਹਿੰਦਾ ਸੀ ਤੇ ਅੰਦਰੋਂ ਦਿਲ ਦਾ ਬੜਾ ਕਾਲਾ ਤੇ ਧੋਖੇਬਾਜ਼ ਬੇਈਮਾਨ ਸੀ। ਇਸ ਨੂੰ ਬਗਲਾ ਭਗਤ ਵੀ ਆਖਿਆ ਜਾਂਦਾ ਸੀ।

ਇਕ ਵਾਰ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਸਮੇਂ ਇਥੇ ਗਏ ਤਾਂ ਸੱਜਣ ਆਪ ਜੀ ਨੂੰ ਆਪਣਾ ਸ਼ਿਕਾਰ ਬਣਾਉਣ ਵਾਸਤੇ ਆਪਣੇ ਘਰ ਲੈ ਗਿਆ। ਸਤਿਗੁਰੂ ਜੀ ਨੇ ਇਸ ਦੀਆਂ ਮੰਦੀਆਂ ਚਾਲਾਂ ਸੁਣ ਵੇਖਕੇ, ਇਸ ਨੂੰ ਸਮਝਾਉਣ ਵਾਸਤੇ ਇਕ ਸ਼ਬਦ ਉਚਾਰਨ ਕੀਤਾ।

*ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥*
*ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥ ੧॥*
*ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥*
*ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥ ੧॥ ਰਹਾਉ॥*
*ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ॥*
*ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ॥ ੨॥*
*ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ॥*
*ਘੁਟਿ ਘੁਟਿ ਜੀਆ ਖਾਵਣੇ ਬਗੇ ਨ ਕਹੀਅਨ੍ਹਿ॥ ੩॥*
*ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨ੍ਹਿ॥*
*ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨ੍ਹਿ॥ ੪॥*
*ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ॥*

***ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ॥ ੫॥***
***ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥***
***ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥ ੬॥ ੧॥ ੩॥***

(ਸੂਹੀ ਮਹਲਾ ੧, ਪੰਨਾ ੭੨੯)

ਇਸ ਸ਼ਬਦ ਦਾ ਭਾਵ ਸੁਣਕੇ ਸੱਜਣ ਆਪਣੀਆਂ ਸਾਰੀਆਂ ਕਾਲੀਆਂ ਕਰਤੂਤਾਂ ਦਾ ਅਨੁਭਵ ਕਰਕੇ ਬਹੁਤ ਡਰਿਆ ਅਤੇ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਰਖ ਕੇ, ਆਪਣੇ ਕੀਤੇ ਅਪਰਾਧਾਂ ਦੀ ਮਾਫ਼ੀ ਮੰਗਕੇ ਅਗੇ ਤੋਂ ਸਿੱਧੇ ਰਸਤੇ ਚਲਣ ਦਾ ਇਕਰਾਰ ਕੀਤਾ।

ਉਸਦੀ ਇਹ ਸਾਰੀ ਪਸਚਾਤਾਪ ਵਾਲੀ ਗੱਲ ਵੇਖਕੇ ਗੁਰੂ ਜੀ ਨੇ ਉਸਨੂੰ ਕਿਹਾ ਕਿ ਸੱਜਣਾ! ਜਿਹੜਾ ਤੂੰ ਲੋਕਾਂ ਦਾ ਮਾਲ ਧਨ ਲੁੱਟ ਕੇ ਇਕੱਠਾ ਕੀਤਾ ਹੋਇਆ ਹੈ, ਉਹ ਸਭ ਗ਼ਰੀਬਾਂ ਨੂੰ ਵੰਡ ਦਿਹ ਅਤੇ ਅੱਜ ਤੋਂ ਆਪਣੇ ਘਰ ਵਿਚ ਧਰਮਸਾਲਾ ਬਣਾ ਕੇ ਸਤਿਸੰਗ ਕਰਿਆ ਕਰ। ਆਏ ਗਏ ਅਤਿਥੀ ਦੀ ਅੰਨ ਜਲ ਨਾਲ ਸੇਵਾ ਕਰਿਆ ਕਰ, ਤਦ ਤੇਰਾ ਜੀਵਨ ਸਫਲਾ ਹੋਵੇਗਾ। ਸਤਿਗੁਰੂ ਜੀ ਦਾ ਬਚਨ ਮੰਨ ਕੇ ਸੱਜਣ ਨੇ ਸਿੱਖੀ ਧਾਰਨ ਕਰ ਲਈ ਅਤੇ ਅੱਗੇ ਤੋਂ ਸੱਚਾ ਸੱਜਣ ਬਣ ਗਿਆ। ਸਤਿਗੁਰੂ ਜੀ ਨੇ ਇਸਤੇ ਪ੍ਰਸੰਨ ਹੋਕੇ ਇਸ ਨੂੰ ਇਲਾਕੇ ਦਾ ਪ੍ਰਚਾਰਕ ਨਿਯਤ ਕਰ ਦਿੱਤਾ।

ਨੋਟ:- ਇਥੇ ਕੋਈ ਇਤਿਹਾਸਕਾਰ ਲਿਖਦਾ ਹੈ ਕਿ ਸਤਿਗੁਰੂ ਜੀ ਦੇ ਨਾਲ ਭਾਈ ਮਰਦਾਨਾ ਸੀ। ਜੋ ਪਿੰਡ ਵਿਚੋਂ ਭੋਜਨ ਲੈਣ ਗਿਆ ਸੀ ਤੇ ਸੱਜਣ ਠੱਗ ਨੇ ਉਸ ਨੂੰ ਲੁੱਟਣ ਵਾਸਤੇ ਕਾਬੂ ਕਰ ਲਿਆ ਸੀ। ਫਿਰ ਜਦ ਉਸ ਨੇ ਗੁਰੂ ਜੀ ਨੂੰ ਯਾਦ ਕੀਤਾ, ਤਾਂ ਉਹ ਜੋ ਪਿੰਡ ਤੋਂ ਬਾਹਰ ਬੈਠੇ ਹੋਏ ਸਨ, ਮਰਦਾਨੇ ਦੀ ਅਰਦਾਸ ਸੁਣਕੇ ਉਸਦੇ ਛੁਟਕਾਰੇ ਵਾਸਤੇ ਸੱਜਣ ਦੇ ਘਰ ਪਹੁੰਚੇ ਤਾਂ ਉਸ ਨਾਲ ਉਪ੍ਰੋਕਤ ਵਾਰਤਾਲਾਪ

ਹੋਈ। ਕੋਈ ਲਿਖਦਾ ਹੈ ਕਿ ਇਸ ਸਮੇਂ ਸਤਿਗੁਰ ਜੀ ਨਾਲ ਭਾਈ ਮਰਦਾਨਾ ਦਾ ਪੁੱਤਰ ਸਜਾਦਾ ਸੀ। ਜੋ ਸੱਜਣ ਨੇ ਕਾਬੂ ਕੀਤਾ ਸੀ ਤੇ ਗੁਰੂ ਜੀ ਨੇ ਛੁਡਾਇਆ ਸੀ। ਕੁਛ ਵੀ ਹੋਵੇ ਇਹ ਗੱਲ ਤਾਂ ਸਪਸ਼ਟ ਸਿੱਧ ਹੈ ਕਿ ਸਤਿਗੁਰੂ ਜੀ ਨੇ ਇਸ ਸੱਜਣ ਠੱਗ ਨੂੰ ਸੁਮਾਰਗ ਤੋਰ ਕੇ ਸੱਚਾ ਸੱਜਣ ਬਣਾ ਦਿੱਤਾ ਸੀ।

ਇਸ ਤਰ੍ਹਾਂ ਸਤਿਗੁਰੂ ਜੀ ਨੇ "ਬਾਹਰਹੁ ਨਿਰਮਲ" ਸੱਜਣ ਠੱਗ ਨੂੰ ਆਪਣੇ ਪਾਵਨ ਉਪਦੇਸ਼ ਨਾਲ ਅੰਦਰੋਂ ਵੀ ਨਿਰਮਲ ਕਰਕੇ ਉਸ ਦਾ ਮਨੁਖਾ ਜਨਮ ਸਫਲਾ ਕਰ ਦਿੱਤਾ।

ਇਹ ਸਭ ਤੋਂ ਪਹਿਲੀ ਧਰਮਸਾਲਾ ਹੈ ਜੋ ਸਤਿਗੁਰੂ ਨਾਨਕ ਦੇਵ ਜੀ ਨੇ ਸਤਿਸੰਗਤ ਕਰਨ ਵਾਸਤੇ ਸੱਜਣ ਠੱਗ ਤੋਂ ਬਣਵਾਈ।



## ਵੀਹਵੀਂ ਪਉੜੀ

**ਜੀਅਹੁ ਨਿਰਮਲ ਬਾਹਰਹੁ ਨਿਰਮਲ॥**

ਜਿਹੜੇ (ਜੀਅਹੁ) ਮਨ ਤੋਂ ਸ਼ੁੱਧ ਹਨ ਤੇ ਬਾਹਰੋਂ ਵੀ ਸ਼ੁੱਧ ਹਨ।

**ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥**

ਬਾਹਰੋਂ ਵੀ ਸ਼ੁੱਧ ਤੇ ਅੰਦਰੋਂ ਵੀ ਸ਼ੁੱਧ ਹਨ, ਉਨ੍ਹਾਂ ਨੇ ਸਤਿਗੁਰੂ ਜੀ ਤੋਂ ਸਿਖਿਆ ਲੈਕੇ ਕਮਾਈ ਕੀਤੀ ਹੈ। ਉਹੀ ਅੰਦਰੋਂ ਤੇ ਬਾਹਰੋਂ ਸ਼ੁੱਧ ਹੋਏ ਹਨ।

**ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥**

ਉਨ੍ਹਾਂ ਨੂੰ ਝੂਠ ਦੀ ਕਨਸੋਅ ਨਹੀਂ ਪੈਂਦੀ ਜਿਨ੍ਹਾਂ ਦੀ ਬੁੱਧੀ ਸੱਚ ਵਿਚ ਸਮਾ ਗਈ ਹੈ। ਅਰਥਾਤ ਇਕਸਾਰ ਅੰਦਰੋਂ ਬਾਹਰੋਂ ਨਿਰਮਲ ਪੁਰਸ਼ਾਂ ਦੀ ਬੁੱਧੀ ਸੱਚ ਵਿਚ ਸਮਾ ਜਾਂਦੀ ਹੈ ਜਿਸ ਕਰਕੇ ਝੂਠ ਦੀ ਹਵਾ ਵੀ ਨਹੀਂ ਲੱਗਦੀ।

**ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥**

ਜਿਨ੍ਹਾਂ ਨੇ ਆਪਣਾ ਅਮੋਲਕ ਜਨਮ (ਖਟਿਆ) ਸਫਲਾ ਕਰ ਲਿਆ ਹੈ ਉਹੀ ਚੰਗੇ ਵਪਾਰੀ (ਨਾਮ ਦਾ ਵਪਾਰ ਕਰਨ ਵਾਲੇ) ਹਨ।

**ਕਹੈ ਨਾਨਕੁ ਜਿਨ ਮੰਨੁ ਨਿਰਮਲੁ**
**ਸਦਾ ਰਹਹਿ ਗੁਰ ਨਾਲੇ॥ ੨੦॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਜਿਨ੍ਹਾਂ ਦਾ ਮਨ ਸ਼ੁੱਧ ਹੈ ਉਹ ਸਦਾ ਹੀ ਗੁਰੂ ਦੇ ਨਾਲ ਅਰਥਾਤ ਗੁਰੂ ਦੀ ਸੰਗਤ ਵਿਚ ਰਹਿੰਦੇ ਹਨ।



ਭਾਵਾਰਥ - ਪਿਛਲੀ ਉਨੀਵੀਂ ਪਉੜੀ ਵਿਚ ਉਪਦੇਸ਼ ਹੈ ਕਿ ਜਿਹੜੇ ਬਾਹਰੋਂ ਆਪਣਾ ਦਿਖਾਵਾ ਤਾਂ ਭਲੇ ਲੋਕਾਂ ਵਾਲਾ ਰਖਦੇ ਹਨ ਤੇ ਅੰਦਰੋਂ ਪਾਪ ਕਰਮਾਂ ਵਿਚ ਲਿਪਟੇ ਰਹਿੰਦੇ ਹਨ, ਉਹ ਆਪਣਾ ਜਨਮ ਨਿਸਫਲ ਗਵਾ ਲੈਂਦੇ ਹਨ।

ਪ੍ਰੰਤੂ ਇਸ ਪਉੜੀ ਵਿਚ ਇਹ ਕਥਨ ਕਰਦੇ ਹਨ ਕਿ ਜਿਹੜੇ ਅੰਦਰੋਂ ਮਨ ਕਰਕੇ ਵੀ ਕੋਈ ਮਾੜਾ ਕਰਮ ਨਹੀਂ ਚਿਤਵਦੇ ਅਤੇ ਬਾਹਰੋਂ ਸਰੀਰ ਕਰਕੇ ਕਿਸੇ ਦਾ ਬੁਰਾ ਨਹੀਂ ਕਰਦੇ। ਝੂਠੇ ਪਦਾਰਥਾਂ ਦਾ ਤਿਆਗ ਕਰਕੇ ਉਹ ਸਦਾ ਹੀ ਸੱਚ ਵਿਚ ਰਹਿੰਦੇ ਹੋਏ ਆਪਣਾ ਜੀਵਨ ਬਿਤੀਤ ਕਰਦੇ ਹਨ, ਅਤੇ ਗੁਰੂ ਦੇ ਸਦਾ ਅੰਗ ਸੰਗ ਰਹਿੰਦੇ ਹਨ।

## ੨੦. ਸਾਖੀ

# ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥

ਮਨੁੱਖਾ ਜਨਮ ਨੂੰ ਗੁਰਬਾਣੀ ਵਿਚ ਰਤਨ ਜਨਮ ਕਿਹਾ ਹੈ, ਕਿਉਂਕਿ ਇਹ ਜਨਮ ਇਸ ਤਰ੍ਹਾਂ ਹੀ ਚੌਰਾਸੀ ਲੱਖ ਜੂਨਾਂ ਦੇ ਗੇੜ ਵਿਚੋਂ ਭਾਗਾਂ ਨਾਲ ਮਿਲਦਾ ਹੈ, ਜਿਵੇਂ ਰਤਨ ਬੜੇ ਯਤਨਾਂ ਨਾਲ ਸਮੁੰਦਰ ਵਿਚੋਂ ਪ੍ਰਾਪਤ ਹੁੰਦਾ ਹੈ। ਰਤਨ ਦਾ ਅਖਰੀ ਅਰਥ ਅਮੋਲਕ ਕੀਤਾ ਜਾਂਦਾ ਹੈ।

ਵਾਹਿਗੁਰੂ ਦਾ ਭਜਨ ਸਿਮਰਨ ਕਰਕੇ ਜੋ ਆਪਣੇ ਜੀਵਨ ਨੂੰ ਭਲੇ ਕੰਮਾਂ ਵਿਚ ਬਿਤੀਤ ਕਰਦੇ ਹਨ ਅਥਵਾ ਜੋ ਆਪਣੇ ਦੇਸ਼ ਕੌਮ ਤਥਾ ਧਰਮ ਵਾਸਤੇ ਸ਼ਹੀਦ ਹੁੰਦੇ ਹਨ। ਜੋ ਸੱਚ ਦੇ ਲੇਖੇ ਆਪਣਾ ਜੀਵਨ ਲਾਉਂਦੇ ਹਨ, ਉਹੀ ਸੱਚ ਵਪਾਰੀ ਹਨ ਅਤੇ ਉਨ੍ਹਾਂ ਨੂੰ ਹੀ ਆਪਣਾ ਅਮੋਲਕ ਜਨਮ ਖੱਟ ਕੇ ਜਾਣਾ ਕਥਨ ਕੀਤਾ ਜਾਂਦਾ ਹੈ।

*"ਸਚੁ ਵਾਪਾਰੁ ਕਰਹੁ ਵਾਪਾਰੀ॥*
*ਦਰਗਹ ਨਿਬਹੈ ਖੇਪ ਤੁਮਾਰੀ॥"*

(ਸੁਖਮਨੀ ਸਾਹਿਬ)

ਜੈਸਾ ਕਿ – ਬਾਬਾ ਦੀਪ ਸਿੰਘ ਜੀ ਸ਼ਹੀਦ ਜਿਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਜੀ ਦੀ ਹੋ ਰਹੀ ਘੋਰ ਬੇਅਦਬੀ ਦਾ ਹਾਲ ਸੁਣਕੇ ਉਸ ਨੂੰ ਦੂਰ ਕਰਨ ਵਾਸਤੇ ਸੱਚ ਧਰਮ ਦਾ ਵਾਪਾਰ ਕੀਤਾ ਅਤੇ ਚੱਬੇ ਪਿੰਡ ਦੀ ਜੂਹ ਵਿਚ ਮੁਸਲਮਾਨ ਫ਼ੌਜਾਂ ਨਾਲ ਜੁੱਧ ਕਰਕੇ ਸ਼ਹੀਦੀ ਪ੍ਰਾਪਤ ਕੀਤੀ। ਇਸ ਸੱਚ ਦੇ ਵਾਪਾਰੀ ਨੇ ਸਿੱਖ ਕੌਮ ਤੇ ਧਰਮ ਦਾ ਸਿਰ ਉੱਚਾ ਕਰਕੇ ਆਪਣੇ ਰਤਨ ਜਨਮ ਦਾ ਲਾਹਾ ਖੱਟਿਆ।

ਇਹ ਸੰਮਤ ੧੮੧੭ ਮਹੀਨਾ ਮਾਘ ਦੀ ਗੱਲ ਹੈ ਜਦੋਂ ਬਾਬਾ ਦੀਪ ਸਿੰਘ ਜੀ ਆਪਣੇ ਸ਼ਹੀਦੀ ਜਥੇ ਨਾਲ ਦਮਦਮੇ (ਸਾਬੋ ਕੀ ਤਲਵੰਡੀ) ਟਿਕੇ ਹੋਏ ਸਨ। ਉਸ ਸਮੇਂ ਸਿੱਖਾਂ ਉਤੇ ਲਾਹੌਰ ਦੇ ਹਾਕਮ ਬਹੁਤ ਜ਼ੁਲਮ ਤੇ ਸਖ਼ਤੀਆਂ ਕਰ ਰਹੇ ਸਨ, ਜਿਸ ਕਰਕੇ ਸਿੰਘ ਜੰਗਲਾਂ, ਪਹਾੜਾਂ ਤੇ ਜੰਗਲ ਦੇਸ ਮਾਲਵੇ ਵਿਚ ਲੁਕ ਛਿਪ ਕੇ ਦਿਨ ਕਟ ਰਹੇ ਸਨ।

ਬਾਬਾ ਦੀਪ ਸਿੰਘ ਜੀ ਜ਼ਿਲਾ ਲਾਹੌਰ ਦੇ ਪਿੰਡ ਪਹੂਵਿੰਡ ਦੇ ਰਹਿਣ ਵਾਲੇ ਸਨ। ਆਪ ਸ਼ਹੀਦਾਂ ਦੀ ਮਿਸਲ ਦੇ ਜਥੇਦਾਰ ਸਨ ਅਤੇ ਧਰਮ ਰਖਿਆ ਵਾਸਤੇ ਆਪ ਜੀ ਨੇ ਅਨੇਕਾਂ ਲੜਾਈਆਂ ਲੜਕੇ ਪੰਥ ਦੀ ਸੇਵਾ ਕੀਤੀ ਸੀ। ਬਾਬਾ ਬੰਦਾ ਸਿੰਘ ਦੇ ਨਾਲ ਹੋਕੇ ਵੀ ਆਪ ਜੀ ਨੇ ਬਹੁਤ ਜੰਗਾਂ ਵਿਚ ਹਿੱਸਾ ਲਿਆ ਤੇ ਫ਼ਤਹ ਪ੍ਰਾਪਤ ਕੀਤੀਆਂ ਸਨ।



ਇਕ ਦਿਨ ਜਦ ਸਵੇਰ ਦੇ ਦੀਵਾਨ ਦੀ ਸਮਾਪਤੀ ਦਾ ਅਰਦਾਸਾ ਹੋਕੇ ਕੜਾਹ ਪ੍ਰਸ਼ਾਦ ਵਰਤ ਚੁੱਕਾ ਤਾਂ ਇਕ ਸਿੰਘ ਨੇ ਉੱਠਕੇ ਫ਼ਤਹ ਬੁਲਾਈ ਅਤੇ ਬੇਨਤੀ ਕੀਤੀ ਕਿ ਉਹ ਮਾਝੇ ਤੋਂ ਤਰਨ ਤਾਰਨ ਦੇ ਇਲਾਕੇ ਵਿਚੋਂ ਇਹ ਸੁਣਕੇ ਆਇਆ ਹੈ ਕਿ ਅਹਿਮਦਸ਼ਾਹ ਅਬਦਾਲੀ ਦੇ ਹੁਕਮ ਨਾਲ ਉਸਦੇ ਲਾਹੌਰ ਸੂਬੇ ਦੇ ਸੈਨਾ ਪਤੀ ਜਹਾਨ ਖਾਂ ਨੇ ਅੰਮ੍ਰਿਤ ਸਰੋਵਰ ਮਿੱਟੀ ਨਾਲ ਪੂਰ ਦਿੱਤਾ ਹੈ ਅਤੇ ਸ੍ਰੀ ਹਰਿਮੰਦਰ ਸਾਹਿਬ ਨੂੰ ਢਾਹਕੇ ਢੇਰੀ ਕਰ ਦਿਤਾ ਹੈ। ਅਸੀਂ ਇਕੱਲੇ ਸਿੰਘ ਉਥੇ ਲੁਕ ਛਿਪ ਕੇ ਦਿਨ ਕਟ ਰਹੇ ਹਾਂ, ਤੇ ਇਹ ਖ਼ਬਰ ਆਪ ਜੀ ਤਕ ਪਹੁੰਚਾਣ ਆਇਆ ਹਾਂ। ਅਗੇ ਆਪ ਮਾਲਕ ਹੋ ਜਿਵੇਂ ਮਰਜ਼ੀ ਹੋਵੇ ਕਰੋ।

ਸਿੰਘ ਪਾਸੋਂ ਆਪਣੇ ਜਿੰਦ ਜਾਨ ਤੋਂ ਪਿਆਰੇ ਧਰਮ ਅਸਥਾਨ ਦੀ ਇਹ ਘੋਰ ਬੇਅਦਬੀ ਹੋਈ ਸੁਣਕੇ ਰੋਹ ਨਾਲ ਬਾਬਾ ਜੀ ਦੇ ਨੇਤਰ ਲਾਲ ਹੋ ਗਏ ਅਤੇ ਆਪਣੇ ਜਥੇ ਨੂੰ ਤਿਆਰੀ ਦਾ ਹੁਕਮ ਦੇ ਦਿੱਤਾ।

ਬਾਬਾ ਜੀ ਨੇ ਅਰਦਾਸਾ ਕਰਕੇ ਘੋੜੇ ਕੱਸ ਕੇ ਅੰਮ੍ਰਿਤਸਰ ਵੱਲ ਚਾਲੇ ਪਾ ਦਿੱਤੇ। ਰਸਤੇ ਵਿਚੋਂ ਹੋਰ ਵੀ ਬਹੁਤ ਸਿੰਘ ਸ਼ਸਤ੍ਰ ਤੇ ਘੋੜੇ ਲੈ ਕੇ ਬਾਬਾ ਜੀ ਦੇ ਜਥੇ ਨਾਲ ਸ਼ਾਮਲ ਹੋ ਗਏ।ਇਹ ਸ਼ਹੀਦਾਂ ਦੀ ਜੰਞ ਲੈ ਕੇ ਬਾਬਾ ਦੀਪ ਸਿੰਘ ਜੀ ਲਾੜੇ ਬਣਕੇ ਮੌਤ ਰਾਣੀ ਨੂੰ ਵਰਨ ਵਾਸਤੇ ਪੜਾਓ ਪੜਾਈ ਸ੍ਰੀ ਤਰਨ ਤਾਰਨ ਪਹੁੰਚ ਗਏ।

ਇਧਰ ਲਾਹੌਰ ਵਿਚ ਜਹਾਨ ਖਾਂ ਨੂੰ ਵੀ ਪੱਟੀ ਦੇ ਹਾਕਮ ਨੇ ਖ਼ਬਰ ਭੇਜ ਦਿੱਤੀ ਕਿ ਸਿੰਘ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੇ ਹੋ ਕੇ ਅੰਮ੍ਰਿਤਸਰ ਵੱਲ ਆ ਰਹੇ ਹਨ, ਤੇ ਬਿਆਸਾ ਲੰਘ ਆਏ ਹਨ। ਜਿਸ ਕਰਕੇ ਜਹਾਨ ਖਾਂ ਵੀ ਆਪਣੀ ਤਿਆਰੀ ਕਰਕੇ ਪੂਰੀ ਫ਼ੌਜ ਤੇ ਸਾਮਾਨ ਲੈਕੇ ਸਿੰਘਾਂ ਦਾ ਟਾਕਰਾ ਕਰਨ ਵਾਸਤੇ ਲਾਹੌਰ ਤੋਂ ਜਹਾਦ ਦਾ ਝੰਡਾ ਝੁਲਾਕੇ ਤੁਰ ਪਿਆ ਅਤੇ ਅਗਲੇ ਦਿਨ ਸਿੱਖਾਂ ਨੂੰ ਅਗੋਂ ਰੋਕਣ ਵਾਸਤੇ ਅੰਮ੍ਰਿਤਸਰ ਤੋਂ ਦਖਣ ਦਿਸ਼ਾ ਤਰਨ ਤਾਰਨ ਵਾਲੇ ਰਾਹ ਉਤੇ ਜਾ ਡਟਿਆ।



ਤਰਨ ਤਾਰਨ ਪਹੁੰਚ ਕੇ ਸਿੰਘਾਂ ਨੇ ਲੰਗਰ ਤਿਆਰ ਕਰਕੇ ਛਕਿਆ, ਰਾਤ ਬਿਸਰਾਮ ਕਰਕੇ ਸਵੇਰੇ ਸਰੋਵਰ ਵਿਚ ਇਸ਼ਨਾਨ ਕੀਤੇ ਅਤੇ ਕੜਾਹ ਪ੍ਰਸ਼ਾਦ ਕਰਕੇ ਅਰਦਾਸਾ ਸੋਧਕੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਅੰਮ੍ਰਿਤਸਰ ਨੂੰ ਚਾਲੇ ਪਾ ਦਿੱਤੇ। ਅੱਗੇ ਅੱਗੇ ਬਾਬਾ ਜੀ ਘੋੜੇ ਤੇ ਸਵਾਰ ਹੋ ਕੇ ਪੜ੍ਹਦੇ ਜਾ ਰਹੇ ਸਨ:-

***"ਜਉ ਤਉ ਪ੍ਰੇਮ ਖੇਲਣ ਕਾ ਚਾਉ ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ॥***
***ਇਤੁ ਮਾਰਗਿ ਪੈਰੁ ਧਰੀਜੈ॥***
***ਸਿਰੁ ਦੀਜੈ ਕਾਣਿ ਨ ਕੀਜੈ॥"*** (੧੪੧੨)

ਅਤੇ ਪਿੱਛੇ ਪਿੱਛੇ ਸਿੰਘ ਇਸ ਨੂੰ ਝੂਮ ਝੂਮ ਕੇ ਪੜ੍ਹਦੇ ਆ ਰਹੇ ਸਨ।

ਅੱਗੇ ਜਹਾਨ ਖਾਂ ਵੀ ਫ਼ੌਜ ਲੈ ਕੇ ਚੱਬੇ ਪਿੰਡ ਪਾਸ ਤਿਆਰ ਬੈਠਾ ਸੀ। ਦੋਹਾਂ ਧਿਰਾਂ ਦੀ ਏਥੇ ਆਮ੍ਹੋ ਸਾਮ੍ਹਣੇ ਟੱਕਰ ਹੋ ਪਈ ਅਤੇ ਦੁਵੱਲੀ ਬੇਅੰਤ ਸੂਰਮੇਂ ਜੂਝ ਗਏ। ਇਸ ਭਿਆਨਕ ਜੁੱਧ ਵਿਚ ਬਾਬਾ ਜੀ ਦਾ ਵੱਡਾ ਸੂਰਮਾ ਸਾਥੀ ਬਾਬਾ ਨੌਧ ਸਿੰਘ ਵੀ ਅਨੇਕਾਂ ਦੁਸ਼ਮਨਾਂ ਨੂੰ ਮੌਤ ਦੇ ਘਾਟ ਉਤਾਰ ਕੇ ਸ਼ਹੀਦੀ ਪ੍ਰਾਪਤ ਕਰ ਗਿਆ।

ਬਾਬਾ ਜੀ ਦਾ ਸਰੀਰ ਸ਼ਸਤਰਾਂ ਦੇ ਵਾਰਾਂ ਨਾਲ ਲਹੂ ਲੁਹਾਨ ਹੋ ਗਿਆ ਸੀ। ਪਰ ਆਪ ਜੀ ਹਿੰਮਤ ਨਹੀਂ ਸਨ ਹਾਰਦੇ, ਵੈਰੀਆਂ ਉਤੇ ਉਛਲ ਉਛਲ ਕੇ ਵਾਰ ਕਰ ਰਹੇ ਸਨ ਕਿ ਅਚਾਨਕ ਹੀ ਦੁਸ਼ਮਨ ਨੇ ਲੁਕਵਾਂ ਵਾਰ ਕਰਕੇ ਬਾਬਾ ਜੀ ਦਾ ਸੀਸ ਧੜ ਤੋਂ ਜੁਦਾ ਕਰ ਦਿੱਤਾ। ਬਾਬਾ ਜੀ ਧਰਤੀ ਤੇ ਡਿੱਗਣ ਹੀ ਲੱਗੇ ਸਨ ਕਿ ਇਕ ਸਿੱਖ ਨੇ ਕਿਹਾ ਬਾਬਾ ਜੀ! ਤੁਸਾਂ ਤਾਂ ਬਚਨ ਕੀਤਾ ਸੀ ਕਿ ਸੁਧਾਸਰ ਪਹੁੰਚ ਕੇ ਹਰਿਮੰਦਰ ਦੇ ਦਰਸ਼ਨ ਕਰਕੇ ਸ਼ਹੀਦੀ ਪ੍ਰਾਪਤ ਕਰਾਂਗੇ, ਪਰ ਆਪ ਜੀ ਨੇ ਤਾਂ ਏਥੇ ਹੀ ਅੰਤਮ ਭਾਣਾ ਵਰਤਾ ਦਿੱਤਾ ਹੈ।

ਸਿੰਘ ਦਾ ਇਹ ਬਚਨ ਸੁਣ ਕੇ ਬਾਬਾ ਜੀ ਨੂੰ ਆਪਣਾ ਪ੍ਰਣ ਯਾਦ ਆ ਗਿਆ। ਆਪ ਜੀ ਨੇ ਝਟ ਪਟ ਹੀ ਆਪਣਾ ਸੀਸ ਖੱਬੇ ਹੱਥ ਦੀ ਤਲੀ ਉਤੇ ਰੱਖ ਲਿਆ ਤੇ ਸੱਜੇ ਹੱਥ ਨਾਲ ਖੰਡਾ ਖੜਕਾਉਣ ਲੱਗ ਪਏ।

ਕੋਈ ਦੁਸ਼ਮਨ ਵੀ ਉਨ੍ਹਾਂ ਦੀ ਇਸ ਅਜਮਤ ਨੂੰ ਵੇਖਕੇ ਉਨ੍ਹਾਂ ਦੇ ਨੇੜੇ ਜਾਣ ਦਾ ਹੌਂਸਲਾ ਨਹੀਂ ਸੀ ਕਰਦਾ। ਇਸ ਤਰ੍ਹਾਂ ਜੁੱਧ ਰਾਮਸਰ ਅਤੇ ਬਿਬੇਕਸਰ ਦੇ ਕੰਢਿਆਂ ਤੇ ਪੁੱਜ ਗਿਆ ਜਦ ਸਿੰਘ ਲੜਦੇ ਮਾਰਦੇ ਸ੍ਰੀ ਦਰਬਾਰ ਸਾਹਿਬ ਦੀ ਹੱਦ ਵਿਚ ਪਹੁੰਚ ਗਏ ਤਾਂ ਬਾਬਾ ਜੀ ਨੇ ਆਪਣਾ ਸੀਸ (ਉਸ ਅਸਥਾਨ ਤੋਂ ਜਿਥੇ ਹੁਣ ਰਾਮਸਰ ਦੇ ਲਾਗੇ ਬਾਬਾ ਜੀ ਦਾ ਸ਼ਹੀਦ ਗੰਜ ਹੈ) ਹੱਥ ਦੀ ਤਲੀ ਉਤੋਂ ਚਲਾਕੇ ਸ੍ਰੀ ਦਰਬਾਰ ਸਾਹਿਬ ਦੇ ਸਰੋਵਰ ਦੀਆਂ ਪ੍ਰਕਰਮਾਂ ਵਿਚ ਸੁੱਟ ਦਿੱਤਾ ਅਤੇ ਧੜ ਨੂੰ

ਉਥੇ ਹੀ ਠੰਢਾ ਕਰ ਦਿੱਤਾ। ਧੰਨ ਹਨ ਧਰਮ ਅਤੇ ਕੌਮ ਦਾ ਸਿਰ ਉੱਚਾ ਕਰਨ ਵਾਲੇ ਬੀਰ ਬਹਾਦਰ ਸੂਰਮੇਂ ਗੁਰੂ ਸਾਹਿਬ ਜੀ ਦੇ ਪਰਮ ਸਿੱਖ ਬਾਬਾ ਦੀਪ ਸਿੰਘ ਜੀ ਜੋ ਆਪਣਾ ਰਤਨ ਜਨਮ ਸਫਲਾ ਕਰਕੇ ਸਿੱਖ ਕੌਮ ਦਾ ਸਿਰ ਉੱਚਾ ਕਰਕੇ ਸੱਚ ਖੰਡ ਪਧਾਰੇ।

ਗੁਰੂ ਵਾਕ ਹੈ –

*ਸਫਲ ਸਫਲ ਭਈ ਸਫਲ ਜਾਤ੍ਰਾ॥*
*ਆਵਣ ਜਾਣ ਰਹੇ ਮਿਲਿ ਸਾਧਾ॥*

(ਧਨਾਸਰੀ ਮ: ੫, ਪੰਨਾ ੬੮੭)

ਜਹਾਨ ਖਾਂ ਅਤੇ ਉਸਦੇ ਬਹੁਤ ਸਾਰੇ ਸਾਥੀ ਇਸ ਧਰਮ ਯੁੱਧ ਵਿਚ ਸਿੰਘਾਂ ਦੇ ਹੱਥੋਂ ਮਾਰੇ ਗਏ। ਵਾਹਿਗੁਰੂ ਨੇ ਸਿੰਘਾਂ ਨੂੰ ਫ਼ਤਹਿ ਬਖ਼ਸ਼ੀ ਅਤੇ ਤੁਰਕਾਂ ਨੂੰ ਸਖ਼ਤ ਹਾਰ ਦਾ ਮੂੰਹ ਵੇਖਣਾ ਪਿਆ।



## ਇੱਕੀਵੀਂ ਪਉੜੀ

**ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ॥**

ਜੇ ਕੋਈ ਸਿੱਖ ਗੁਰੂ ਜੀ ਦੇ ਸਨਮੁਖ ਹੋਵੇ, ਭਾਵ ਸਰੀਰ ਕਰਕੇ ਗੁਰੂ ਦੀ ਹਜ਼ੂਰੀ ਵਿਚ ਹੋਵੇ।

**ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥**

ਤਾਂ ਉਹੀ ਕੋਈ ਸਿੱਖ ਗੁਰੂ ਦੇ ਸਨਮੁਖ (ਹਜ਼ੂਰੀ ਵਿਚ ਪ੍ਰਵਾਨ) ਹੋਵੇਗਾ ਜਿਹੜਾ ਮਨ ਕਰਕੇ ਗੁਰੂ ਜੀ ਦੇ ਨਾਲ ਰਹੇਗਾ।

**ਗੁਰ ਕੇ ਚਰਨ ਹਿਰਦੈ ਧਿਆਏ**

**ਅੰਤਰ ਆਤਮੈ ਸਮਾਲੇ॥**

ਗੁਰੂ ਦੇ ਚਰਨਾਂ ਦਾ ਹਿਰਦੇ ਵਿਚ ਧਿਆਨ ਕਰੇ ਅਤੇ ਮਨ ਅੰਦਰ ਗੁਰੂ ਉਪਦੇਸ਼ ਨੂੰ ਯਾਦ ਰਖੇ। (ਇਹ ਮਨ ਕਰਕੇ ਗੁਰੂ ਦੀ ਹਜ਼ੂਰੀ ਵਿਚ ਰਹਿਣਾ ਹੈ)।

**ਆਪੁ ਛਡਿ ਸਦਾ ਰਹੈ ਪਰਣੈ**
**ਗੁਰ ਬਿਨੁ ਅਵਰੁ ਨ ਜਾਣੈ ਕੋਇ॥**

ਆਪਾ ਭਾਵ ਛੱਡ ਕੇ ਸਦਾ ਗੁਰੂ ਦੇ ਆਸਰੇ ਰਹੇ, ਅਤੇ ਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ (ਆਪਣਾ ਆਸਰਾ) ਨਾ ਜਾਣੇ (ਕਿਉਂਕਿ ਏਕ ਛੋਡਿ ਦੂਜੇ ਲਗੇ ਡੁਬੇ ਸੇ ਵਣਜਾਰਿਆ)।

**ਕਹੈ ਨਾਨਕੁ ਸੁਣਹੁ ਸੰਤਹੁ**
**ਸੋ ਸਿਖੁ ਸਨਮੁਖੁ ਹੋਏ॥ ੨੧॥**



ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਹੇ ਸੰਤੋ ਸੁਣੋ। ਉਹੀ ਸਿੱਖ ਸਨਮੁਖ ਹੁੰਦਾ ਹੈ (ਜਿਹੜਾ ਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ ਆਸਰਾ ਨਹੀਂ ਜਾਣਦਾ)।

ਭਾਵਾਰਥ - ਪਿੱਛੇ ਵੀਹਵੀਂ ਪਉੜੀ ਵਿਚ ਦਸਿਆ ਸੀ ਕਿ ਜਿਹੜੇ ਅੰਦਰੋਂ ਬਾਹਰੋਂ ਇਕ ਸਮਾਨ ਸ਼ੁੱਧ ਹਨ, ਵਿਕਾਰ ਤੇ ਛਲ ਵਲ ਰਹਿਤ ਹਨ, ਪ੍ਰਭੂ ਸਿਮਰਨ ਵਿਚ ਮਨ ਨੂੰ ਜੋੜੀ ਰਖਦੇ ਹਨ, ਗੁਰੂ ਨੂੰ ਸਦਾ ਅੰਗ ਸੰਗ ਜਾਣਦੇ ਹਨ।

ਪ੍ਰੰਤੂ ਇਸ ਪਉੜੀ ਵਿਚ ਫ਼ੁਰਮਾਉਂਦੇ ਹਨ, ਕਿ ਗੁਰੂ ਦੇ ਅੰਗ ਸੰਗ ਰਹਿਣ ਵਾਲੇ ਉਹੀ ਪੁਰਸ਼ ਪ੍ਰਵਾਨ ਕੀਤੇ ਜਾਂਦੇ ਹਨ, ਜਿਹੜੇ ਆਪਣੀ ਹਉਮੈ ਨੂੰ ਤਿਆਗ ਕੇ ਆਪਣੇ ਮਨ ਕਰਕੇ ਗੁਰੂ ਦੀ ਹਜ਼ੂਰੀ ਵਿਚ ਰਹਿੰਦੇ ਹਨ ਅਤੇ ਉਨ੍ਹਾਂ ਦੀ ਪੂਰਨ ਆਗਿਆ ਦਾ ਪਾਲਣ ਕਰਦੇ ਹਨ।

## ੨੧. ਸਾਖੀ

# ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥

ਜੈਸਾ ਕਿ - ਮੁਕਤਸਰ ਯੁੱਧ ਉਪ੍ਰੰਤ ਜਦ ਗੁਰੂ ਗੋਬਿੰਦ ਸਿੰਘ ਜੀ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਡੱਲੇ ਪਾਸ ਨਿਵਾਸ ਰਖ ਰਹੇ ਸਨ ਤਾਂ ਰਾਤ ਸਮੇਂ ਗੁਰੂ ਜੀ ਦੇ ਬਿਰਾਜਨ ਸਮੇਂ ਉਨ੍ਹਾਂ ਉਤੇ ਦਸ ਸਿੰਘਾਂ ਦਾ ਪਹਿਰਾ ਹੁੰਦਾ ਸੀ। ਇਕ ਦਿਨ ਪਿੰਡ ਵਿਚ ਕਿਸੇ ਦੂਸਰੇ ਪਾਸੇ ਰਾਸ ਧਾਰੀਏ ਰਾਸ ਪਾ ਰਹੇ ਸਨ। ਰਾਸ ਦੀ ਰੌਣਕ ਵੇਖਣ ਵਾਸਤੇ ਇਨ੍ਹਾਂ ਪਹਿਰੇਦਾਰ ਸਿੰਘਾਂ ਦਾ ਮਨ ਵੀ ਲਲਚਾ ਗਿਆ। ਜਿਸ ਕਰਕੇ ਪੰਜ ਸਿੰਘ ਰਾਸ ਵੇਖਣ ਚਲੇ ਗਏ ਅਤੇ ਪੰਜ ਗੁਰੂ ਜੀ ਦੇ ਪਹਿਰੇ ਉਤੇ ਹਾਜ਼ਰ ਰਹੇ।



ਜਿਹੜੇ ਪੰਜ ਰਾਸ ਵੇਖਣ ਚਲੇ ਗਏ ਸਨ, ਉਹ ਜਿੰਨਾ ਚਿਰ ਰਾਸ ਵੇਖਦੇ ਰਹੇ, ਉਨ੍ਹਾਂ ਦਾ ਮਨ ਗੁਰੂ ਜੀ ਵੱਲ ਹੀ ਲੱਗਾ ਰਿਹਾ ਕਿ ਜੇ ਗੁਰੂ ਜੀ ਨੂੰ ਸਾਡੇ ਪਹਿਰੇ ਤੋਂ ਗ਼ੈਰ ਹਾਜ਼ਰੀ ਦਾ ਪਤਾ ਲੱਗ ਗਿਆ ਤਾਂ ਸਾਨੂੰ ਬਹੁਤ ਸਖ਼ਤ ਸਜ਼ਾ ਦੇਣਗੇ। ਪਰ ਜਿਹੜੇ ਪੰਜ ਸਿੰਘ ਗੁਰੂ ਜੀ ਦੇ ਪਹਿਰੇ ਉਤੇ ਹਾਜ਼ਰ ਰਹੇ ਸਨ ਉਨ੍ਹਾਂ ਦਾ ਮਨ ਰਾਸ ਵੇਖਣ ਵਿਚ ਹੀ ਲੱਗਾ ਰਿਹਾ।

ਕੁਛ ਸਮੇਂ ਉਪ੍ਰੰਤ ਰਾਸ ਵੇਖਣ ਵਾਲੇ ਪੰਜ ਸਿੰਘ ਵੀ ਵਾਪਸ ਆ ਗਏ। ਰਾਤ ਬੀਤ ਗਈ ਤੇ ਦਿਨ ਚੜ੍ਹ ਆਇਆ। ਜਦ ਗੁਰੂ ਜੀ ਦਾ ਦੀਵਾਨ ਸਜਿਆ ਤਾਂ ਆਪ ਜੀ ਨੇ ਪਹਿਰੇਦਾਰ ਸਿੰਘਾਂ ਨੂੰ ਸੱਦ ਕੇ ਪੁਛਿਆ ਕਿ ਰਾਤ ਤੁਸਾਂ ਕਿਸ ਤਰ੍ਹਾਂ ਪਹਿਰਾ ਦਿੱਤਾ, ਤੁਹਾਡੇ ਵਿਚੋਂ ਕੋਈ ਢਿੱਲਾ ਤੇ ਨਹੀਂ ਸੀ ਹੋਇਆ?

ਗੁਰੂ ਜੀ ਦਾ ਇਹ ਪ੍ਰਸ਼ਨ ਸੁਣਕੇ ਪਹਿਰੇਦਾਰ ਸਿੰਘ ਡਰ ਗਏ ਅਤੇ ਜਿਹੜੇ ਪੰਜ ਸਿੰਘ ਰਾਸ ਵੇਖਣ ਗਏ ਸਨ ਉਨ੍ਹਾਂ ਨੇ ਕਿਹਾ ਗੁਰੂ ਜੀ! ਅਸੀਂ ਪੰਜ ਸਿੰਘ ਰਾਸ ਵੇਖਣ ਗਏ ਸਾਂ ਅਤੇ ਇਤਨਾ ਸਮਾਂ ਆਪ ਜੀ ਦੇ ਪਹਿਰੇ ਤੋਂ ਗ਼ੈਰ ਹਾਜ਼ਰ ਰਹੇ ਸਾਂ, ਸਾਨੂੰ ਖਿਮਾ ਕਰਨਾ। ਪਰ ਜਿਹੜੇ ਪੰਜ ਪਹਿਰੇ ਉਤੇ ਹਾਜ਼ਰ ਰਹੇ ਸਨ, ਉਨ੍ਹਾਂ ਨੇ ਕਿਹਾ ਗੁਰੂ ਜੀ! ਅਸੀਂ ਬੜੀ ਸਾਵਧਾਨੀ ਨਾਲ ਆਪ ਜੀ ਦੇ ਪਹਿਰੇ ਉਤੇ ਖੜੇ ਰਹੇ ਸਾਂ, ਅਸੀਂ ਰਾਸ ਵੇਖਣ ਨਹੀਂ ਗਏ।

ਦੋਹਾਂ ਜਥਿਆਂ ਪਾਸੋਂ ਉਨ੍ਹਾਂ ਦੀ ਗੱਲ ਸੁਣ ਕੇ ਗੁਰੂ ਜੀ ਨੇ ਫ਼ੁਰਮਾਇਆ, ਸਿੰਘੋ! ਜਿਹੜੇ ਪੰਜ ਸਿੰਘ ਰਾਸ ਵੇਖਣ ਨਹੀਂ ਗਏ ਸਨ, ਉਨ੍ਹਾਂ ਦੇ ਮਨ ਰਾਸ ਵੇਖਣ ਵਿਚ ਲੱਗੇ ਹੋਏ ਸਨ, ਇਸ ਕਰਕੇ ਉਹ ਪਹਿਰੇ ਉਤੋਂ ਗ਼ੈਰ ਹਾਜ਼ਰ ਸਨ ਅਤੇ ਜਿਹੜੇ ਪੰਜ ਸਿੰਘ ਰਾਸ ਵੇਖਣ ਗਏ ਸਨ, ਉਨ੍ਹਾਂ ਦੇ ਸਰੀਰ ਤਾਂ ਭਾਵੇਂ ਰਾਸ ਮੰਡਲ ਵਿਚ ਸਨ ਪਰ ਉਨ੍ਹਾਂ ਦੇ ਮਨ ਸਾਡੇ ਪਾਸ ਪਹਿਰੇ ਉਤੇ ਹੀ ਖੜੇ ਸਨ। ਇਸ ਵਾਸਤੇ ਜਿਹੜੇ ਨਹੀਂ ਗਏ ਸਨ ਉਹ ਗ਼ੈਰ ਹਾਜ਼ਰ ਸਨ ਅਤੇ ਜਿਹੜੇ ਗਏ ਸਨ ਉਹ ਹਾਜ਼ਰ ਸਨ। ਕਿਉਂਕਿ ਤੀਜੇ ਗੁਰੂ ਜੀ ਦਾ ਫ਼ੁਰਮਾਨ ਹੈ ਕਿ - ਹਜ਼ੂਰੀ ਵਿਚ ਹਾਜ਼ਰ ਉਹੀ ਹੁੰਦਾ ਹੈ, ਜੋ ਮਨ ਕਰਕੇ ਹਾਜ਼ਰ ਹੋਵੇ।

*"ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥"*

## ਬਾਈਵੀਂ ਪਉੜੀ

# ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥

ਜੇ ਕੋਈ ਸਿੱਖ ਗੁਰੂ ਤੋਂ ਬੇਮੁਖ ਹੋ ਜਾਵੇ ਤਾਂ ਉਹ ਸਤਿਗੁਰੂ ਤੋਂ ਬਿਨਾਂ ਮੁਕਤੀ ਨਹੀਂ ਪਾ ਸਕਦਾ।

**ਪਾਵੈ ਮੁਕਤਿ ਨ ਹੋਰਥੈ ਕੋਈ**
**ਪੁਛਹੁ ਬਿਬੇਕੀਆ ਜਾਏ॥**

ਹੋਰ ਕਿਤੇ ਉਹ ਮੁਕਤੀ ਨਹੀਂ ਪਾ ਸਕਦਾ, ਭਾਵੇਂ ਗਿਆਨਵਾਨਾਂ ਨੂੰ ਜਾ ਕੇ ਪੁਛ ਲਵੋ।

**ਅਨੇਕ ਜੂਨੀ ਭਰਮਿ ਆਵੈ**
**ਵਿਣੁ ਸਤਿਗੁਰ ਮੁਕਤਿ ਨ ਪਾਏ॥**

(ਬੇਮੁਖ ਪੁਰਸ਼) ਭਾਵੇਂ ਅਨੇਕਾਂ ਜੂਨੀਆਂ ਵਿਚ ਫਿਰ ਆਵੇ ਪਰ ਸਤਿਗੁਰੂ ਤੋਂ ਬਿਨਾਂ ਮੁਕਤ ਨਹੀਂ ਪਾਏਗਾ।

**ਫਿਰਿ ਮੁਕਤਿ ਪਾਏ ਲਾਗਿ ਚਰਣੀ**
**ਸਤਿਗੁਰੂ ਸਬਦੁ ਸੁਣਾਏ॥**



ਫਿਰ ਜਦ ਉਹ ਸਤਿਗੁਰੂ ਜੀ ਦੇ ਚਰਨੀਂ ਲਗਕੇ, ਗੁਰੂ ਉਪਦੇਸ਼ ਸੁਣੇਗਾ ਤਾਂ ਮੁਕਤ ਪਾਏਗਾ।

**ਕਹੈ ਨਾਨਕੁ ਵੀਚਾਰਿ ਦੇਖਹੁ**
**ਵਿਣੁ ਸਤਿਗੁਰ ਮੁਕਤਿ ਨ ਪਾਏ॥ ੨੨ ॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਐ ਸਿਖੋ! ਤੁਸੀਂ ਵੀਚਾਰ ਕੇ ਵੇਖ ਲਵੋ, ਸਤਿਗੁਰੂ ਤੋਂ ਬਿਨਾਂ ਕੋਈ ਮੁਕਤੀ ਨਹੀਂ ਪਾ ਸਕਦਾ॥ ੨੨ ॥

ਭਾਵਾਰਥ - ਇਕੀਵੀਂ ਪਉੜੀ ਵਿਚ ਕਥਨ ਕੀਤਾ ਸੀ ਕਿ ਗੁਰੂ ਦੇ ਅੰਗ ਸੰਗ ਰਹਿਣ ਵਾਲੇ ਪੁਰਸ਼ ਉਹੀ ਹੁੰਦੇ ਹਨ, ਜਿਹੜੇ ਆਪਣੇ ਮਨ ਕਰਕੇ ਗੁਰੂ ਦੀ ਹਜ਼ੂਰੀ ਵਿਚ ਹਾਜ਼ਰ ਰਹਿੰਦੇ ਹਨ, ਅਤੇ ਗੁਰੂ ਦੀ ਆਗਿਆ ਦਾ ਆਪਣੀ ਹਉਮੈ ਨੂੰ ਤਿਆਗ ਕੇ ਪਾਲਨ ਕਰਦੇ ਹਨ।

ਇਸ ਪਉੜੀ ਵਿਚ ਇਹ ਸੁਝਾਉ ਹੈ ਕਿ ਗੁਰੂ ਤੋਂ ਬੇਮੁਖ ਹੋ ਕੇ ਕੋਈ ਪੁਰਸ਼ ਵੀ ਮੁਕਤੀ ਨਹੀਂ ਪਾ ਸਕਦਾ। ਜਦ ਵੀ ਕੋਈ ਪੁਰਸ਼ ਮੁਕਤੀ ਪਾਏਗਾ, ਤਾਂ ਉਹ ਗੁਰੂ ਦੀ ਚਰਨੀ ਲੱਗ ਕੇ ਉਨ੍ਹਾਂ ਦੇ ਉਪਦੇਸ਼ ਨੂੰ ਗ੍ਰਹਿਣ ਕਰਕੇ ਹੀ ਪਾਏਗਾ।

## ੨੨. ਸਾਖੀ

# ਜੇ ਕੋ ਗੁਰ ਤੇ ਵੇਮੁਖੁ ਹੋਵੈ
# ਬਿਨੁ ਸਤਿਗੁਰ ਮੁਕਤਿ ਨ ਪਾਵੈ॥

ਜੈਸਾ ਕਿ - ਦੁਨੀ ਚੰਦ ਭਾਈ ਸਾਲ੍ਹੋ ਜੀ ਦਾ ਪੋਤਰਾ ਜੋ ਮਾਝੇ ਦਾ ਮਸੰਦ ਸੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਉਨ੍ਹਾਂ ਦੇ ਸਮੇਂ ਅਨੰਦਪੁਰ ਰਹਿੰਦਾ ਸੀ। ਪਰ ਜਦ ਇਸ ਨੂੰ ਗੁਰੂ ਜੀ ਨੇ ਰਾਜਾ ਕੇਸਰੀ ਚੰਦ ਦੇ ਮਸਤ ਹਾਥੀ ਨਾਲ ਟਾਕਰਾ ਕਰਨ ਵਾਸਤੇ ਆਗਿਆ ਕੀਤੀ ਤਾਂ ਇਹ ਮੌਤ ਤੋਂ ਡਰਦਾ ਗੁਰੂ ਜੀ ਤੋਂ ਬੇਮੁਖ ਹੋਕੇ ਅਨੰਦਪੁਰ ਤੋਂ ਦੌੜ ਆਇਆ। ਅੰਮ੍ਰਿਤਸਰ ਘਰ ਆਣਕੇ ਸੱਪ ਲੜਨ ਕਰਕੇ ਇਹ ਮਰ ਗਿਆ ਅਤੇ ਅਬਿਗਤੀ ਨੂੰ ਪ੍ਰਾਪਤ ਹੋਇਆ।

ਅਨੰਦਪੁਰ ਦੀ ਪਹਿਲੀ ਲੜਾਈ (ਜਿਹੜੀ ਪਹਾੜੀ ਰਾਜਿਆਂ ਨੇ ਦਿੱਲੀ ਤੋਂ ਆਈ ਦੀਨਾ ਬੇਗ ਤੇ ਪੈਂਡੇ ਖਾਂ ਦੀ ਦਸ ਹਜ਼ਾਰ ਫ਼ੌਜ ਨਾਲ ਮਿਲਕੇ ਕੀਤੀ ਸੀ) ਇਸ ਵਿਚ ਜਦ ਇਹ ਅਨੰਦਪੁਰ ਨੂੰ ਘੇਰਾ ਪਾ ਕੇ ਗੁਰੂ ਜੀ ਨੂੰ ਕਿਲ੍ਹੇ ਤੋਂ ਬਾਹਰ ਕੱਢਣ ਵਿਚ ਅਸਫਲ ਰਹੇ ਤਾਂ ਰਾਜਾ ਕੇਸਰੀ ਚੰਦ ਨੇ ਆਪਣੇ ਇਕ ਤਾਕਤਵਰ ਮਸਤ ਹਾਥੀ ਨੂੰ ਸ਼ਰਾਬ ਪਿਲਾਕੇ, ਉਸ ਦੇ ਸਿਰ ਉਤੇ ਲੋਹੇ ਦੇ ਤਵੇ ਬੰਨ੍ਹ ਕੇ ਉਸ ਨੂੰ ਅਨੰਦਗੜ੍ਹ ਕਿਲ੍ਹੇ ਦਾ ਦਰਵਾਜ਼ਾ ਟੱਕਰ ਮਾਰਕੇ ਤੋੜਨ ਵਾਸਤੇ ਭੇਜ ਦਿੱਤਾ। ਇਸ

ਗੱਲ ਦਾ ਜਦ ਗੁਰੂ ਜੀ ਨੂੰ ਪਤਾ ਲੱਗਾ ਤਾਂ ਆਪ ਜੀ ਨੇ ਭਾਈ ਦੁਨੀ ਚੰਦ ਨੂੰ ਆਗਿਆ ਕੀਤੀ ਕਿ ਕਿਲ੍ਹੇ ਦੇ ਦਰਵਾਜ਼ੇ ਤਕ ਪਹੁੰਚਣ ਤੋਂ ਪਹਿਲਾਂ ਹੀ ਇਸ ਹਾਥੀ ਨੂੰ ਮਾਰ ਕੇ ਭਜਾ ਦਿਓ।

ਹਾਥੀ ਨਾਲ ਟਾਕਰਾ ਕਰਕੇ ਉਸ ਨੂੰ ਕਿਲ੍ਹੇ ਦੇ ਦਰਵਾਜ਼ੇ ਤਕ ਨਾ ਅਪੜਨ ਦੇਣਾ ਸੁਣਕੇ ਦੁਨੀ ਚੰਦ ਬਹੁਤ ਘਬਰਾਇਆ। ਹਾਥੀ ਤੋਂ ਮਾਰੇ ਜਾਣ ਦੇ ਡਰ ਕਰਕੇ ਰਾਤ ਸਮੇਂ ਉਹ ਕਿਲ੍ਹੇ ਦੀ ਕੰਧ ਨਾਲ ਰੱਸਾ ਬੰਨ੍ਹਕੇ ਪਿਛਵਾੜ ਪਾਸੇ ਤੋਂ ਉਤਰ ਕੇ ਭੱਜ ਜਾਣ ਵਾਸਤੇ ਜਦ ਹੇਠਾਂ ਲਮਕਿਆ, ਤਾਂ ਰੱਸਾ ਟੁੱਟ ਜਾਣ ਕਰਕੇ ਦੁਨੀ ਚੰਦ ਹੇਠਾਂ ਡਿੱਗ ਪਿਆ ਤੇ ਉਸ ਦੀ ਇਕ ਲੱਤ ਟੁੱਟ ਗਈ ਇਸ ਹਾਲਤ ਵਿਚ ਹੀ ਉਸਦੇ ਸਾਥੀਆਂ ਨੇ ਉਸਨੂੰ ਮੰਜੀ ਤੇ ਪਾ ਕੇ ਅੰਮ੍ਰਿਤਸਰ ਉਸ ਦੇ ਘਰ ਲੈ ਆਂਦਾ।

ਦੁਨੀ ਚੰਦ ਨੇ ਆਪਣਾ ਮੰਜਾ ਆਪਣੇ ਘਰ ਦੀ ਪਿਛਲੀ ਹਨੇਰੀ ਕੋਠੜੀ ਵਿਚ ਡਾਹ ਲਿਆ ਕਿ ਉਸ ਨੂੰ ਕੋਈ ਵੇਖ ਕੇ ਇਹ ਨਾ ਪੁੱਛੇ ਕਿ ਲੱਤ ਕਿਸ ਤਰ੍ਹਾਂ ਟੁੱਟੀ ਹੈ ਅਤੇ ਅਸਲੀ ਗੱਲ ਦੱਸਣ ਨਾਲ ਗੁਰੂ ਤੋਂ ਬੇਮੁਖ ਹੋਣ ਦਾ ਉਲ੍ਹਾਮਾ ਨਾ ਮਿਲੇ।

ਏਸੇ ਤਰ੍ਹਾਂ ਲੱਤ ਦਾ ਇਲਾਜ ਕਰਾਉਂਦਿਆਂ ਨੂੰ ਜਦ ਕੁਛ ਦਿਨ ਬੀਤ ਗਏ ਤਾਂ ਇਕ ਰਾਤ ਹਨੇਰੇ ਵਿਚ ਜਦ ਉਹ ਪੇਸ਼ਾਬ ਕਰਨ ਵਾਸਤੇ ਮੰਜੀ ਤੋਂ ਹੇਠਾਂ ਉਤਰਿਆ ਤਾਂ ਉਸਨੂੰ ਸੱਪ ਲੜ ਗਿਆ, ਜਿਸਦੇ ਜ਼ਹਿਰ ਨਾਲ ਉਸਦੀ ਮੌਤ ਹੋ ਗਈ। ਇਸ ਤਰ੍ਹਾਂ ਭਾਈ ਦੁਨੀ ਚੰਦ ਨੇ ਗੁਰੂ ਜੀ ਤੋਂ ਬੇਮੁਖ ਹੋ ਕੇ ਅਬਿਗ੍ਹਤੀ ਪਾਈ।

ਅੱਗ ਵਿਚ ਸੜਕੇ, ਪਾਣੀ ਵਿਚ ਡੁੱਬਕੇ, ਕਤਲ ਹੋਕੇ, ਜ਼ਹਿਰ ਖਾ ਕੇ ਅਥਵਾ ਸੱਪ ਲੜਕੇ ਮਰ ਜਾਣ ਵਾਲੇ ਪ੍ਰਾਣੀ ਦਾ ਸ਼ਾਸਤ੍ਰ ਅਬਿਗੰਤ ਮਰਨਾ ਕਥਨ ਕਰਦੇ ਹਨ, ਅਤੇ ਇਹ ਪ੍ਰੇਤ ਜੂਨ ਪਾਉਂਦੇ ਹਨ। ਵਿਧੀ ਪੂਰਬਕ ਅਖੰਡ ਪਾਠ ਕਰਨ ਨਾਲ ਐਸੇ ਅਬਿਗਤ ਪ੍ਰਾਣੀ ਦੀ ਗਤੀ ਹੋ ਜਾਂਦੀ ਹੈ।

## ਤੇਈਵੀਂ ਪਉੜੀ

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥**

ਹੇ ਸਤਿਗੁਰੂ ਦੇ ਪਿਆਰੇ ਸਿਖੋ! ਆਵੋ ਤੇ ਸੱਚੀ ਬਾਣੀ ਗਾਵੋ।

**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥**

ਬਾਣੀ ਕੇਵਲ ਗੁਰੂ ਦੀ ਹੀ ਗਾਵੋ, ਜੋ ਬਾਣੀਆਂ ਦੀ ਸ਼ਿਰੋਮਣ ਬਾਣੀ ਹੈ।



**ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥**

ਜਿਨ੍ਹਾਂ ਉਤੇ ਕਿਰਪਾ ਦ੍ਰਿਸ਼ਟੀ ਦੀ ਬਖ਼ਸ਼ਿਸ਼ ਹੋਵੇ, ਇਹ ਉਨ੍ਹਾਂ ਦੇ ਹਿਰਦੇ ਵਿਚ ਸਮਾਉਂਦੀ (ਵੱਸਦੀ) ਹੈ।

**ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ॥**

(ਤਾਂ ਤੇ ਗੁਰੂ ਦੀ ਬਾਣੀ ਦਾ) ਅੰਮ੍ਰਿਤ ਪੀਓ, ਸਦਾ ਹਰੀ ਨਾਮ ਦੇ ਰੰਗ ਵਿਚ ਰੰਗੇ ਰਹੋ, ਅਤੇ ਪ੍ਰਮੇਸ਼ਰ ਨੂੰ ਜਪੋ।

**ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥ ੨੩ ॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਹੇ ਸਿਖੋ! ਤੁਸੀਂ

ਸਦਾ ਹੀ ਇਹ (ਅੰਮ੍ਰਿਤ ਮਈ ਮਿੱਠੀ) ਸੱਚੀ ਬਾਣੀ ਨੂੰ ਗਾਵੋ॥ ੨੩॥

ਭਾਵਾਰਥ - ਬਾਈਵੀਂ ਪਉੜੀ ਵਿਚ ਉਪਦੇਸ਼ ਸੀ ਕਿ ਗੁਰੂ ਤੋਂ ਬਿਨਾਂ ਕਿਸੇ ਨੂੰ ਮੁਕਤੀ ਪ੍ਰਾਪਤ ਨਹੀਂ ਹੁੰਦੀ। ਮੁਕਤੀ ਕੇਵਲ ਗੁਰੂ ਦੀ ਸੇਵਾ ਵਿਚ ਲੱਗਕੇ ਉਨ੍ਹਾਂ ਦਾ ਉਪਦੇਸ਼ ਧਾਰਨ ਕਰਕੇ ਹੀ ਹੁੰਦੀ ਹੈ।

ਇਸ ਪਉੜੀ ਵਿਚ ਕਥਨ ਹੈ ਕਿ ਪ੍ਰਾਣੀ ਮਾਤਰ ਨੂੰ ਕੇਵਲ ਸੱਚੀ ਬਾਣੀ ਹੀ ਪੜ੍ਹਨੀ ਤੇ ਸੁਣਨੀ ਚਾਹੀਦੀ ਹੈ। ਜਿਸ ਦੇ ਪੜ੍ਹਨ ਸੁਣਨ ਨਾਲ ਮਨ ਨੂੰ ਪ੍ਰਮੇਸ਼ਰ ਦੇ ਨਾਮ ਦਾ ਰੰਗ ਚੜ੍ਹ ਜਾਵੇ ਅਤੇ ਉਸ ਦੇ ਗੁਣ ਮਹਿਮਾ ਮਨ ਵਿਚ ਵੱਸ ਜਾਵਣ।

## ੨੩. ਸਾਖੀ



## ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀਂ॥

ਪ੍ਰਮਾਤਮਾ ਦੇ ਨਾਮ, ਜਿਸ ਨਾਲ ਜੀਵ ਮਾਤਰ ਦੀ ਕਲਿਆਣ ਹੁੰਦੀ ਹੈ, ਤੋਂ ਬਿਨਾਂ ਹੋਰ ਸਭ ਬਾਣੀਆਂ ਝੂਠੀਆਂ ਹਨ। ਪ੍ਰਮਾਤਮਾ ਦਾ ਨਾਮ ਹੀ ਕੇਵਲ ਸੱਚੀ ਬਾਣੀ ਹੈ।

ਜੈਸਾ ਕਿ ਭਗਤ ਨਾਮਦੇਵ ਜੀ ਨੂੰ ਜਦ ਦਿੱਲੀ ਦੇ ਬਾਦਸ਼ਾਹ ਮੁਹੰਮਦ ਤੁਗਲਕ ਨੇ ਮੁਤਅੱਸਬੀ ਕਾਜ਼ੀਆਂ ਦੇ ਆਖੇ ਲੱਗ ਕੇ ਕੈਦ ਕਰ ਲਿਆ ਅਤੇ ਕਿਹਾ ਕਿ ਮੁਸਲਮਾਨ ਹੋ ਜਾਹ ਤੇ ਖ਼ੁਦਾ ਦਾ ਨਾਮ ਲਿਆ ਕਰ ਨਹੀਂ ਤਾਂ ਕਤਲ ਕਰ ਦਿੱਤਾ ਜਾਵੇਂਗਾ, ਤਦ ਨਾਮਦੇਵ ਨੇ ਕਿਹਾ ਬਾਦਸ਼ਾਹ! ਕਤਲ ਬੇਸ਼ਕ ਕਰ ਦਿਹ ਪਰ ਮੈਂ ਰਾਮ ਨਾਮ ਨਹੀਂ ਛੱਡਾਂਗਾ।

ਨਾਮਦੇਵ ਜੀ ਦਾ ਛੀਂਬਾ ਜਾਤੀ ਦੇ ਘਰ ਜਨਮ ਸੰਮਤ ੧੩੨੮

ਵਿਚ ਪਿੰਡ ਨਰਸੀਬਾਮਨੀ ਜ਼ਿਲਾ ਸਤਾਰਾ ਵਿਚ ਹੋਇਆ। ਅਤੇ ਦੇਹਾਂਤ ਪਿੰਡ ਪੁੰਡਰੀਕ ਪੁਰ ਜ਼ਿਲਾ ਸ਼ੋਲ੍ਹਾ ਪੁਰ ਵਿਚ ਸੰਮਤ ੧੪੦੮ ਨੂੰ ਹੋਇਆ। ਆਪ ਜੀ ਪੂਰਨ ਵੈਸ਼ਨਵ ਭਗਤ ਸਨ ਜਿਨ੍ਹਾਂ ਨੂੰ ਆਤਮ ਗਿਆਨ ਦੀ ਪ੍ਰਾਪਤੀ ਵੀ ਹੋ ਗਈ ਸੀ। ਆਪ ਜੀ ਭਗਤ ਗਿਆਨ ਦੇਵ ਦੇ ਸ਼ਿਸ਼ ਸਨ।

ਨਾਮਦੇਵ ਜੀ ਨੂੰ ਰਿੱਧੀਆਂ ਸਿੱਧੀਆਂ ਵੀ ਪ੍ਰਾਪਤ ਸਨ ਜਿਸ ਕਰਕੇ ਆਪ ਜੀ ਜਿਹੜੀ ਗੱਲ ਕਰਦੇ ਸਨ ਉਹ ਸੱਤ ਹੋ ਜਾਂਦੀ ਸੀ। ਇਕ ਵਾਰ ਅਪ ਜੀ ਦਿੱਲੀ ਆਏ ਤਾਂ ਮੁਤਅੱਸਬੀ ਕਾਜ਼ੀਆਂ ਨੇ ਬਾਦਸ਼ਾਹ ਮੁਹੰਮਦ ਤੁਗਲਕ ਪਾਸ ਸ਼ਿਕਾਇਤ ਕੀਤੀ ਕਿ ਇਹ ਹਿੰਦੂ ਬੜਾ ਕਰਾਮਾਤੀ ਹੈ, ਇਸ ਪਾਸੋਂ ਕਰਾਮਾਤ ਵੇਖਣੀ ਚਾਹੀਦੀ ਹੈ ਅਤੇ ਨਿਰਨਾ ਕਰਨਾ ਚਾਹੀਦਾ ਹੈ ਕਿ ਇਹ ਸੱਚਾ ਭਗਤ ਹੈ ਜਾਂ ਲੋਕਾਂ ਨੂੰ ਠੱਗਣ ਵਾਸਤੇ ਹੀ ਆਪਣੇ ਆਪ ਨੂੰ ਭਗਤ ਕਹਾਉਂਦਾ ਹੈ।



ਕਾਜ਼ੀਆਂ ਦੀ ਸਿਖਾਵਤ ਕਰਕੇ ਬਾਦਸ਼ਾਹ ਨੇ ਨਾਮਦੇਵ ਨੂੰ ਫੜਕੇ ਹੱਥਾਂ ਪੈਰਾਂ ਨੂੰ ਬੇੜੀਆਂ ਪਾ ਦਿੱਤੀਆਂ ਅਤੇ ਆਖਿਆ:-

***ਸੁਲਤਾਨ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮ੍ਹਾਰੇ ਕਾਮਾ॥੧॥***
***ਨਾਮਾ ਸੁਲਤਾਨੇ ਬਾਧਿਲਾ॥ ਦੇਖਉ ਤੇਰਾ ਹਰਿ ਬੀਠੁਲਾ॥ ੧॥ ਰਹਾਉ॥***

ਹੇ ਨਾਮਦੇਵ! ਮੈਂ ਤੇਰਾ ਹਰੀ ਬੀਠੁਲ ਵੇਖਣਾ ਚਾਹੁੰਦਾ ਹਾਂ, ਕਿ ਉਹ ਤੇਰਾ ਕੰਮ ਕਰਦਾ ਹੈ ਕਿ ਨਹੀਂ? ਆਹ, ਮੋਈ ਹੋਈ ਮੇਰੀ ਗਊ ਹੈ ਇਸਨੂੰ ਜ਼ਿੰਦਾ ਕਰ ਦਿਹ। ਨਾਮਦੇਵ ਨੇ ਬਾਦਸ਼ਾਹ ਦਾ ਹੁਕਮ ਸੁਣ ਕੇ ਆਖਿਆ, ਬਾਦਸ਼ਾਹ! ਇਹ ਕਿਸ ਤਰ੍ਹਾਂ ਹੋ ਸਕਦਾ ਹੈ? ਕਿਉਂਕਿ ਮੋਇਆ ਹੋਇਆ ਕੋਈ ਜ਼ਿੰਦਾ ਨਹੀਂ ਹੁੰਦਾ। ਮੇਰਾ ਕੀਤਾ ਕੁਛ ਨਹੀਂ ਹੋ ਸਕਦਾ, ਜੋ ਮੇਰਾ ਰਾਮ ਕਰੇ ਉਹੀ ਹੁੰਦਾ ਹੈ। ਨਾਮਦੇਵ ਦਾ ਇਹ ਉਤਰ ਸੁਣ ਕੇ ਬਾਦਸ਼ਾਹ ਬੜਾ ਕ੍ਰੋਧ ਵਿਚ ਆ ਗਿਆ, ਅਤੇ ਇਕ ਮਸਤ

ਹਾਥੀ ਨਾਮਦੇਵ ਨੂੰ ਕੁਚਲ ਦੇਣ ਵਾਸਤੇ ਛੱਡ ਦਿੱਤਾ। ਹਾਥੀ ਨੇ ਆਪਣੀ ਸੁੰਡ ਨਾਲ ਨਾਮਦੇਵ ਨੂੰ ਪਟਕਾ ਮਾਰਿਆ, ਪਰ ਪਰਮੇਸ਼ਰ ਦੇ ਆਸਰੇ ਨਾਮਦੇਵ ਨੂੰ ਕੋਈ ਖੇਦ ਨਾ ਪੁਜਾ।

ਆਪਣੇ ਪਿਆਰੇ ਪੁੱਤਰ ਨੂੰ ਇਸ ਤਰ੍ਹਾਂ ਮੌਤ ਦੇ ਮੂੰਹ ਵਿਚ ਪਿਆ ਵੇਖਕੇ ਨਾਮਦੇਵ ਦੀ ਮਾਤਾ ਨੇ ਬਹੁਤ ਰੁਦਨ ਕਰਕੇ ਆਖਿਆ, ਬੇਟਾ! **'ਛੋਡਿ ਰਾਮ ਕੀ ਨ ਭਜਹਿ ਖੁਦਾਇ॥ ੬॥'** ਪੁੱਤਰ! ਰਾਮ ਨਾਮ ਕਹਿਣਾ ਤਿਆਗ ਕੇ ਤੂੰ ਖ਼ੁਦਾ ਕਿਉਂ ਨਹੀਂ ਜਪ ਲੈਂਦਾ ਜਿਸ ਨਾਲ ਤੇਰੀ ਜਿੰਦ ਬਚ ਜਾਵੇ। ਪਰ ਨਾਮਦੇਵ ਜੀ ਨੇ ਕਿਹਾ, ਮਾਤਾ! **'ਨਾ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ॥ ੭॥'** ਜੇ ਤੂੰ ਮੈਨੂੰ ਏਹੀ ਸਿਖਿਆ ਦੇਣੀ ਹੈ ਤਾਂ ਨਾ ਮੈਂ ਤੇਰਾ ਪੁੱਤਰ ਹਾਂ ਤੇ ਨਾ ਤੂੰ ਮੇਰੀ ਮਾਂ ਹੈਂ। ਮੇਰਾ ਸਰੀਰ ਭਾਵੇਂ ਨਾਸ ਹੋ ਜਾਵੇ ਪਰ ਮੈਂ ਹਰੀ ਗੁਣ ਹੀ ਗਾਵਾਂਗਾ, ਖ਼ੁਦਾ ਖ਼ੁਦਾ ਨਹੀਂ ਆਖਾਂਗਾ। ਭਾਵ ਹੈ ਕਿ ਮੈਂ ਹਿੰਦੂ ਧਰਮ ਤਿਆਗ ਕੇ ਮੁਸਲਮਾਨ ਨਹੀਂ ਹੋਵਾਂਗਾ, ਸਰੀਰ ਜਾਵੇ ਤਾਂ ਬੇਸ਼ਕ ਜਾਵੇ। ਮੈਨੂੰ ਇਹ ਸਿਖਿਆ ਨ ਦਿਹ ਕਿ ਮੈਂ ਮੁਸਲਮਾਨ ਹੋ ਜਾਵਾਂ ਤੇ ਸੱਚੀ ਬਾਣੀ ਰਾਮ ਨਾਮ ਦਾ ਸਿਮਰਨ ਛੱਡ ਦੇਵਾਂ।

ਇਸ ਤਰ੍ਹਾਂ ਨਾਮਦੇਵ ਜੀ ਨੇ ਕਸ਼ਟਾਂ ਵਿਚ ਪੈ ਕੇ ਵੀ ਸੱਚੀ ਬਾਣੀ ਰਾਮ ਦੇ ਨਾਮ ਦਾ ਹੀ ਜਾਪ ਜਾਰੀ ਰਖਿਆ ਅਤੇ ਹੋਰ ਉੱਜਲ ਮੁਖ ਕਰਕੇ ਪਰਮ ਪਦਵੀ ਨੂੰ ਪ੍ਰਾਪਤ ਹੋਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੧੬੫ ਦੇ ਸ਼ਬਦ -

***ਸੁਲਤਾਨ ਪੂਛੈ ਸੁਨੁ ਬੇ ਨਾਮਾ॥***

ਦੇ ਆਧਾਰ ਤੇ ਇਹ ਸਾਖੀ -

***"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ"॥***

ਪ੍ਰਮਾਣ ਵਜੋਂ ਦਿੱਤੀ ਗਈ ਹੈ।

## ਚਵੀਵੀਂ ਪਉੜੀ

**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥**

ਸਤਿਗੁਰੂ (ਦੀ ਬਾਣੀ) ਤੋਂ ਬਿਨਾਂ ਹੋਰ ਬਾਣੀ ਕੱਚੀ ਹੈ।

**ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥**

ਸਤਿਗੁਰੂ (ਦੀ ਉਚਾਰਨ ਕੀਤੀ ਹੋਈ ਬਾਣੀ) ਤੋਂ ਬਿਨਾਂ ਹੋਰ ਬਾਣੀ ਕੱਚੀ ਹੈ।

**ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ॥**

(ਕੱਚੀ ਬਾਣੀ ਨੂੰ) ਕਹਿਣ ਵਾਲੇ ਕੱਚੇ ਹਨ, ਉਸ ਬਾਣੀ ਨੂੰ ਸੁਣਨ ਵਾਲੇ ਕੱਚੇ ਹਨ, ਅਤੇ ਕੱਚਿਆਂ ਨੇ ਹੀ ਉਸ ਨੂੰ ਆਖਕੇ ਕਥਨ ਕੀਤਾ ਹੈ।



**ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥**

ਕੱਚੇ ਪੁਰਸ਼ ਜੀਭ ਨਾਲ ਸਦਾ ਹੀ ਹਰਿ ਹਰਿ ਕਰਦੇ ਰਹਿੰਦੇ ਹਨ ਪਰ (ਉਸ ਹਰਿ ਹਰਿ) ਆਖਣ ਨੂੰ ਕੁਛ ਜਾਣਦੇ ਨਹੀਂ ਭਾਵ ਉਸ ਉਤੇ ਅਮਲ ਨਹੀਂ ਕਰਦੇ।

**ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥**

ਜਿਨ੍ਹਾਂ ਦਾ ਮਨ ਮਾਇਆ ਨੇ (ਹਿਰਿ) ਚੁਰਾ ਲਿਆ ਹੈ, ਉਹ (ਬਿਨਾਂ ਸੋਚੇ ਸਮਝੇ ਹੀ) ਬੇਅਰਥ ਬੋਲੀ ਜਾਂਦੇ ਹਨ। ਭਾਵ ਹੈ ਕਿ ਲੋਕਾਂ ਉਤੇ ਆਪਣਾ ਪ੍ਰਭਾਵ ਪਾ ਕੇ ਉਨ੍ਹਾਂ ਤੋਂ ਮਾਇਆ ਲੈਣ ਵਾਸਤੇ ਬਿਨਾਂ ਸੋਚੇ ਸਮਝੇ ਹੀ ਹਰਿ ਹਰਿ ਦੀ ਰਟ ਲਗਾਈ ਰਖਦੇ ਹਨ। ਪਰ –

# ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥ ੨੪॥

ਗੁਰੂ ਜੀ ਕਹਿੰਦੇ ਹਨ ਗੁਰੂ ਦੇ ਚਰਨਾਂ ਤੋਂ ਬਿਨਾਂ ਹੋਰ ਸਾਰੀ ਬਾਣੀ ਕੱਚੀ ਹੈ।

ਭਾਵਾਰਥ - ਤੇਈਵੀਂ ਪਉੜੀ ਵਿਚ ਕਥਨ ਕੀਤਾ ਸੀ ਕਿ ਕੇਵਲ ਸੱਚੀ ਬਾਣੀ ਹੀ ਪੜ੍ਹਨੀ ਤੇ ਸੁਣਨੀ ਚਾਹੀਦੀ ਹੈ, ਅਤੇ ਪ੍ਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ। ਇਸ ਪਉੜੀ ਵਿਚ ਉਪਦੇਸ਼ ਹੈ ਕਿ ਸਤਿਗੁਰੂ ਦੀ ਉਚਾਰਨ ਕੀਤੀ ਹੋਈ ਬਾਣੀ ਤੋਂ ਬਿਨਾਂ ਹੋਰ ਸਭ ਬਾਣੀ ਕੱਚੀ ਹੈ ਜਿਸ ਦੇ ਪੜ੍ਹਨ ਸੁਣਨ ਨਾਲ ਪ੍ਰਾਣੀ ਮਾਤ੍ਰ ਦਾ ਉਧਾਰ ਨਹੀਂ ਹੋ ਸਕਦਾ, ਕਿਉਂਕਿ ਇਹ ਮਾਇਆ ਦੇ ਹੇਤੂਆਂ ਨੇ ਆਪਣੇ ਸੁਆਰਥ ਵਾਸਤੇ ਆ - ਮੁਹਾਰੇ ਹੀ ਬੋਲੀ ਹੋਈ ਹੁੰਦੀ ਹੈ।



## ੨੪. ਸਾਖੀ

# ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥

ਜੈਸਾ ਕਿ - ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਹੜੀ ਬਾਣੀ ਪ੍ਰਵਾਨ ਹੈ ਉਸ ਉਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੱਚੀ ਬਾਣੀ ਹੋਣ ਦੀ ਅੰਤ ਉਤੇ ਮੁੰਦਾਵਣੀ ਲਿਖਕੇ ਮੋਹਰ ਲਾ ਦਿੱਤੀ ਸੀ। ਇਸ ਵਿਚ ਸਤਿ ਸੰਤੋਖ ਤੇ ਸਰੇਸ਼ਟ ਵੀਚਾਰ ਦੇ ਦੈਵੀ ਗੁਣ ਹਨ, ਜਿਨ੍ਹਾਂ ਦੇ ਵੀਚਾਰਨ ਨਾਲ ਨਾਮ ਅੰਮ੍ਰਿਤ ਦੀ ਦਾਤ ਪ੍ਰਾਪਤ ਹੁੰਦੀ ਹੈ ਅਤੇ ਇਸ ਦੇ ਅਧਾਰ ਤੇ ਇਸ ਸੰਸਾਰ ਸਮੁੰਦਰ ਤੋਂ ਪਾਰਗਰਾਮੀ ਹੋ ਜਾਈਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਜਦ ਚੇਤਰ ਸੰਮਤ ੧੬੦੯ ਵਿਚ ਗੁਰਗੱਦੀ ਉਤੇ ਬਿਰਾਜਮਾਨ ਹੋਏ ਤਾਂ ਆਪ ਜੀ ਨੇ ਸਮਾਂ ਪਾਕੇ ਆਪਣੇ

ਪੋਤਰੇ ਸੰਸ ਰਾਮ ਜੀ ਪਾਸੋਂ ਦੋ ਪੋਥੀਆਂ ਲਿਖਵਾਈਆਂ। ਇਨ੍ਹਾਂ ਪੋਥੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਪ੍ਰਸਿੱਧ ਭਗਤਾਂ ਜੈਸਾ ਕਿ ਭਗਤ ਕਬੀਰ ਜੀ, ਨਾਮਦੇਵ ਜੀ, ਰਵਿਦਾਸ ਜੀ ਆਦਿ ਅਤੇ ਹੋਰ ਭਗਤਾਂ (ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਸਮੇਂ ਸੁਭਾਇਮਾਨ ਹੈ), ਦੀਆਂ ਰਚਨਾਵਾਂ ਸੰਗ੍ਰਹਿ ਕਰਕੇ ਲਿਖਵਾਈਆਂ। ਉਪਰੰਤ ਆਪ ਜੀ ਦੀ ਉਚਾਰਨ ਕੀਤੀ ਹੋਈ ਬਾਣੀ ਵੀ ਬਾਬਾ ਸੰਸ ਰਾਮ ਜੀ ਨੇ ਆਪ ਜੀ ਦੀ ਆਗਿਆ ਨਾਲ ਇਨ੍ਹਾਂ ਪੋਥੀਆਂ ਵਿਚ ਲਿਖ ਦਿੱਤੀ।

ਫਿਰ ਜਦ ਸ੍ਰੀ ਗੁਰੂ ਰਾਮਦਾਸ ਜੀ ਦੇ ਪਿੱਛੋਂ ਭਾਦਰੋਂ ਸੰਮਤ ੧੬੩੮ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਗੱਦੀ ਉਤੇ ਸ਼ਸ਼ੋਭਿਤ ਹੋਏ ਤਾਂ ਆਪ ਜੀ ਨੇ ਅੰਮ੍ਰਿਤ ਸਰੋਵਰ, ਹਰਿਮੰਦਰ ਸਾਹਿਬ, ਤਰਨ ਤਾਰਨ ਅਤੇ ਕਰਤਾਰਪੁਰ ਆਦਿ ਅਸਥਾਨਾਂ ਦੀ ਸੇਵਾ ਕੀਤੀ। ਇਨ੍ਹਾਂ ਸੇਵਾਵਾਂ ਦੇ ਉਪ੍ਰੰਤ ਆਪ ਜੀ ਨੇ ਇਹ ਵੀਚਾਰ ਕਰਕੇ ਕਿ ਗੁਰੂ ਸਾਹਿਬਾਂ ਦੀ ਰਚੀ ਹੋਈ ਧੁਰ ਤੋਂ ਆਈ ਸੱਚੀ ਬਾਣੀ ਵਿਚ ਸੁਆਰਥੀ ਲੋਕ ਆਪਣੇ ਸੁਆਰਥ ਵਾਸਤੇ ਕੱਚੀ ਬਾਣੀ ਰਚਕੇ ਗੁਰੂ ਨਾਨਕ ਸਾਂਹਿਬ ਜੀ ਦੇ ਨਾਮ ਨਾਲ ਪ੍ਰਚੱਲਤ ਨਾ ਕਰ ਦੇਣ, ਸੱਚੀ ਬਾਣੀ ਨੂੰ ਸੁਰਖੱਜਤ ਰੱਖਣ ਵਾਸਤੇ ਆਪ ਜੀ ਨੇ ਪਹਿਲੀਆਂ ਚਾਰ ਪਾਤਸ਼ਾਹੀਆਂ (ਗੁਰੂ ਸਾਹਿਬਾਂ) ਦੀ ਬਾਣੀ ਇਕੱਤਰ ਕਰਕੇ ਭਾਈ ਗੁਰਦਾਸ ਜੀ ਪਾਸੋਂ ਲਿਖਵਾ ਕੇ ਇਕ ਪੋਥੀ ਤਿਆਰ ਕਰਵਾਈ। ਇਸ ਪੋਥੀ ਵਿਚ ਹੀ ਆਪ ਜੀ ਨੇ ਭਗਤਾਂ ਦੀ ਉਹ ਬਾਣੀ ਵੀ ਲਿਖਵਾ ਦਿੱਤੀ ਜਿਹੜੀ ਕਿ ਸ੍ਰੀ ਗੁਰੂ ਅਮਰਦਾਸ ਜੀ ਨੇ ਸੰਗ੍ਰਹਿ ਕਰਕੇ ਉਪ੍ਰੋਕਤ ਪੋਥੀਆਂ ਵਿਚ ਲਿਖਵਾਈ ਹੋਈ ਸੀ। ਇਸ ਸੰਗ੍ਰਹਿ ਦਾ ਨਾਮ ਆਪ ਜੀ ਨੇ 'ਪੋਥੀ ਸਾਹਿਬ' ਰਖਿਆ ਅਤੇ ਇਸ ਨੂੰ ਭਾਦਰੋਂ ਸੁਦੀ ਏਕਮ ਸੰਮਤ ੧੬੬੧ ਵਿਚ ਸ੍ਰੀ ਹਰਿਮੰਦਰ ਸਾਹਿਬ

ਵਿਚ ਪ੍ਰਕਾਸ਼ ਕਰਕੇ ਆਪਣਾ ਪੂਜਣ ਇਸ਼ਟ ਨੀਯਤ ਕੀਤਾ।

ਇਸ ਤਰ੍ਹਾਂ ਸਤਿਗੁਰੂ ਜੀ ਨੇ ਨਿਰਣਾ ਕਰ ਦਿੱਤਾ ਕਿ ਇਸ ਸੰਗ੍ਰਹਿ ਤੋਂ ਬਿਨਾਂ ਹੋਰ ਸਾਰੀ ਬਾਣੀ ਸੁਆਰਥੀਆਂ ਦੀ ਰਚੀ ਹੋਈ ਕੱਚੀ ਹੈ।

ਸੰਮਤ ੧੭੬੨-੬੩ ਵਿਚ ਆਪਣੇ ਦਮਦਮੇ (ਸਾਬੋ ਕੀ ਤਲਵੰਡੀ) ਨਿਵਾਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਿਚ ਭਾਈ ਮਨੀ ਸਿੰਘ ਜੀ ਪਾਸੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵੀ ਰਾਗਾਂ ਅਨੁਸਾਰ ਥਾਂ ਪਰ ਥਾਂ ਲਿਖਵਾਈ ਅਤੇ ਸੰਮਤ ੧੭੬੫ ਕਤਕ ਵਿਚ ਆਪਣੇ ਜੋਤੀ ਜੋਤ ਸਮਾਉਣ ਤੋਂ ਤਿੰਨ ਦਿਨ ਪਹਿਲਾਂ ਪੰਜਾਂ ਪਿਆਰਿਆਂ ਦੀ ਹਾਜ਼ਰੀ ਵਿਚ ਗੁਰਗੱਦੀ ਦਾ ਤਿਲਕ ਦੇ ਕੇ ਖ਼ਾਲਸਾ ਪੰਥ ਦਾ ਜੁਗੋ ਜੁਗ ਅਟੱਲ ਗੁਰੂ ਨਿਯਤ ਕਰ ਦਿੱਤਾ।

ਇਸ ਸਮੇਂ ਦਸਮ ਗੁਰੂ ਜੀ ਨੇ ਖ਼ਾਲਸੇ ਨੂੰ ਫ਼ੁਰਮਾਇਆ ਕਿ ਜਿਸਨੇ ਸਾਡੇ ਸਰੀਰਕ ਦਰਸ਼ਨ ਕਰਨੇ ਹੋਣ ਉਹ ਤਿਆਰ ਬਰ-ਤਿਆਰ ਖ਼ਾਲਸੇ ਵਿਚ ਕਰੇ ਅਤੇ ਜਿਸਨੇ ਸਾਡੇ ਆਤਮਕ ਦਰਸ਼ਨ ਕਰਨੇ ਹੋਣ ਉਹ ਇਸ ਸ਼ਬਦਾਵਤਾਰ ਗੁਰੂ ਦੀ ਸੱਚੀ ਬਾਣੀ ਦਾ ਪਾਠ ਕਰੇ।

ਇਸ ਸੱਚੀ ਬਾਣੀ ਦੇ ਪੜ੍ਹਨ ਤੇ ਸੁਣਨ ਕਰਕੇ ਪੁਰਸ਼ ਦੇ ਹਿਰਦੇ ਅੰਦਰ ਸੱਚ ਦੇ ਗੁਣ ਮਹਿਮਾਂ ਦਾ ਪ੍ਰਕਾਸ਼ ਹੁੰਦਾ ਹੈ, ਅਤੇ ਜੋ ਕੇਵਲ ਸੱਚ ਨੂੰ ਨਿਸ਼ਚੇ ਕਰਾਉਂਦੀ ਹੈ। ਕੱਚੀ ਬਾਣੀ ਜੋ ਸੁਆਰਥ ਭਰਪੂਰ ਹੁੰਦੀ ਹੈ, ਲਬ ਲੋਭ ਤੇ ਹੰਕਾਰ ਨੂੰ ਬੜ੍ਹਾਵਾ ਦੇਂਦੀ ਹੈ।

## ਪੰਜੀਵੀਂ ਪਉੜੀ

## **ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥**

ਗੁਰੂ ਦਾ ਉਪਦੇਸ਼ ਰਤਨ ਹੈ, ਜਿਸ ਨਾਲ ਗਿਆਨ ਰੂਪੀ ਹੀਰੇ ਜੜੇ ਹੋਏ ਹਨ।

**ਸਬਦੁ ਰਤਨੁ ਜਿਤੁ ਮੰਨੁ ਲਾਗਾ**
**ਏਹੁ ਹੋਆ ਸਮਾਉ॥**

ਗੁਰੂ ਉਪਦੇਸ਼ ਰੂਪੀ ਰਤਨ ਜਿਸ ਦੇ ਮਨ ਨੂੰ ਲਗਾ ਹੈ ਉਸ ਵਿਚ ਹੀ ਇਸ ਹੀਰੇ (ਗਿਆਨ) ਦਾ ਸਮਾਉਣਾ ਹੋਇਆ ਹੈ, ਅਰਥਾਤ ਜਿਸ ਦੇ ਮਨ ਵਿਚ ਗੁਰੂ ਦਾ ਉਪਦੇਸ਼ ਦ੍ਰਿੜ੍ਹ ਹੋ ਜਾਵੇ ਉਸ ਦੇ ਮਨ ਵਿਚ ਨਾਮ ਤਥਾ ਗਿਆਨ ਵੱਸ ਜਾਂਦਾ ਹੈ।

**ਸਬਦ ਸੇਤੀ ਮਨੁ ਮਿਲਿਆ**
**ਸਚੈ ਲਾਇਆ ਭਾਉ॥**

ਜਦ ਗੁਰੂ ਉਪਦੇਸ਼ ਨਾਲ ਮਨ ਮਿਲ ਗਿਆ ਤਾਂ ਉਸ ਨੇ ਸੱਚੇ (ਪ੍ਰਮੇਸ਼ਰ) ਨਾਲ ਪ੍ਰੇਮ ਲਾ ਦਿੱਤਾ।

**ਆਪੇ ਹੀਰਾ ਰਤਨੁ ਆਪੇ**
**ਜਿਸ ਨੋ ਦੇਇ ਬੁਝਾਇ॥**

ਉਹ (ਪ੍ਰਮੇਸ਼ਰ) ਆਪੇ ਹੀਰਾ ਤੇ ਆਪੇ ਹੀ ਰਤਨ ਹੈ, ਜਿਸਨੂੰ ਇਹ ਗੱਲ (ਉਹ ਆਪ) ਸਮਝਾ ਦੇਵੇ (ਉਹੀ ਪੁਰਸ਼ ਇਸਨੂੰ ਸਮਝਦਾ ਹੈ) ਅਰਥਾਤ ਜਿਸਨੂੰ ਪ੍ਰਮੇਸ਼ਰ ਆਪ ਹੀ ਸਮਝਾਵੇ ਉਹੀ ਇਸ ਗੱਲ ਨੂੰ ਸਮਝਦਾ ਹੈ ਕਿ ਪ੍ਰਮੇਸ਼ਰ ਆਪ ਹੀ ਨਾਮ ਰੂਪ ਹੀਰਾ ਤੇ ਆਪ ਹੀ ਵੈਰਾਗ ਰੂਪ ਰਤਨ ਹੈ।

**ਕਹੈ ਨਾਨਕੁ ਸਬਦੁ ਰਤਨੁ ਹੈ**
**ਹੀਰਾ ਜਿਤੁ ਜੜਾਉ॥ ੨੫॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ ਕਿ ਗੁਰੂ ਦਾ ਸ਼ਬਦ ਰਤਨ ਹੈ ਜਿਸ ਵਿਚ ਨਾਮ ਰੂਪੀ ਹੀਰਾ ਜੜਿਆ ਹੋਇਆ ਹੈ॥ ੨੫॥

ਭਾਵਾਰਥ - ਪਿਛਲੀ ਪਉੜੀ ਵਿਚ ਉਪਦੇਸ਼ ਸੀ ਕਿ ਸਤਿਗੁਰੂ ਜੀ ਦੀ ਉਚਾਰਨ ਕੀਤੀ ਹੋਈ ਉਪਦੇਸ਼ ਮਈ ਬਾਣੀ ਤੋਂ ਬਿਨਾਂ ਹੋਰ ਬਾਣੀ ਜੋ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਰਚੀ ਜਾਵੇ ਉਹ ਕੱਚੀ ਬਾਣੀ ਹੈ।

ਇਸ ਪਉੜੀ ਵਿਚ ਹੁਕਮ ਹੈ ਕਿ ਗੁਰੂ ਦੀ ਸੱਚੀ ਬਾਣੀ ਦਾ ਉਪਦੇਸ਼ ਮਈ ਸ਼ਬਦ ਇਕ ਅਮੋਲਕ ਰਤਨ ਹੈ ਜਿਸ ਨੂੰ ਗਿਆਨ ਰੂਪੀ ਹੀਰੇ ਜੜੇ ਹੋਏ ਹਨ। ਜਿਸ ਦੇ ਮਨ ਨੂੰ ਇਹ ਹੀਰੇ ਜੜਤ ਰਤਨ ਲੱਗ ਜਾਵੇ ਉਸ ਦੇ ਮਨ ਵਿਚ ਹੀ ਇਹ ਨਾਮ ਰਤਨ ਤੇ ਗਿਆਨ ਹੀਰਾ ਸਮਾਉਂਦੇ ਹਨ।

## ੨੫. ਸਾਖੀ

## ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥



ਗੁਰੂ ਦਾ ਉਪਦੇਸ਼ ਹੀ ਇਕ ਐਸੀ ਅਮੋਲਕ ਵਸਤੂ ਹੈ ਜਿਸ ਨਾਲ ਪੁਰਸ਼ ਨੂੰ ਆਤਮ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਅਤੇ ਜਗਿਆਸੂ ਆਪਣਾ ਜਨਮ ਸਫਲਾ ਕਰਕੇ ਮੁਕਤ ਪਦਵੀ ਪਾਉਂਦਾ ਹੈ। ਜੈਸਾ ਕਿ - ਕਬੀਰ ਜੀ ਜਿਨ੍ਹਾਂ ਨੇ ਕਾਂਸ਼ੀ ਨਿਵਾਸੀ ਸ੍ਰੀ ਰਾਮਾ ਨੰਦ ਜੀ ਗੋ-ਸੁਆਮੀ ਤੋਂ ਰਾਮ ਨਾਮ ਦਾ ਉਪਦੇਸ਼ ਲਿਆ ਅਤੇ ਬ੍ਰਹਮ ਗਿਆਨ ਦੀ ਅਵਸਥਾ ਨੂੰ ਪ੍ਰਾਪਤ ਹੋ ਕੇ ਪਰਮ ਭਗਤ ਦੀ ਪਦਵੀ ਪ੍ਰਾਪਤ ਕੀਤੀ।

ਲਿਖਿਆ ਹੈ ਕਿ ਇਕ ਦਿਨ ਕਬੀਰ ਜੀ ਇਕ ਮਹਾਂ ਪੁਰਖ ਪਾਸ ਉਨ੍ਹਾਂ ਦੇ ਦਰਸ਼ਨ ਕਰਨ ਚਲੇ ਗਏ ਅਤੇ ਉਥੇ ਕੁਛ ਭੋਜਨ ਖਾ ਕੇ ਉਨ੍ਹਾਂ ਨਾਲ ਹਰੀ ਚਰਚਾ ਦੀ ਵਾਰਤਾਲਾਪ ਕਰਨ ਲੱਗ ਪਏ। ਕਬੀਰ ਜੀ ਦਾ ਪ੍ਰੇਮ ਤੇ ਸੂਝ ਬੂਝ ਵੇਖਕੇ ਉਸ ਮਹਾਤਮਾ ਨੇ ਪੁੱਛਿਆ ਕਿ ਕਬੀਰ! ਤੇਰਾ ਗੁਰੂ ਕਿਹੜਾ ਹੈ?

ਕਬੀਰ ਜੀ ਨੇ ਦਸਿਆ ਮਹਾਤਮਾ ਜੀ! ਮੈਂ ਅਜੇ ਤਕ ਕੋਈ ਗੁਰੂ ਧਾਰਨ ਨਹੀਂ ਕੀਤਾ। ਸੰਤਾਂ ਦੀ ਸੰਗਤ ਕਰਦਾ ਰਹਿੰਦਾ ਹਾਂ ਤੇ ਹਰੀ ਗੁਣ ਗਾਉਂਦਾ ਹਾਂ।

ਮਹਾਤਮਾ ਨੇ ਕਿਹਾ, ਹੇ ਭਾਈ! ਗੁਰੂ ਧਾਰਣ ਕਰਨਾ ਬਹੁਤ ਜ਼ਰੂਰੀ ਹੈਂ, ਨਿਗੁਰਾ ਰਹਿਣਾ ਠੀਕ ਨਹੀਂ ਹੈ। ਨਿਗੁਰਾ ਪਾਪੀ ਤੇ ਨਰਕਗਾਮੀ ਹੁੰਦਾ ਹੈ। ਮਹਾਤਮਾ ਦੇ ਬਚਨ ਸੁਣ ਕੇ ਕਬੀਰ ਘਰ ਆਣਕੇ ਸੋਚਾਂ ਵਿਚ ਪੈ ਗਿਆ ਕਿ ਗੁਰੂ ਕਿਸ ਨੂੰ ਧਾਰਨ ਕਰੀਏ, ਕੋਈ ਐਸਾ ਮਹਾਂਪੁਰਸ਼ ਹੀ ਹੋਣਾ ਚਾਹੀਦਾ ਹੈ, ਜਿਸ ਦੇ ਉਪਦੇਸ਼ ਨਾਲ ਪਾਰ ਉਤਾਰਾ ਹੋ ਜਾਵੇ।

ਅੰਤ ਨੂੰ ਕਬੀਰ ਜੀ ਨੇ ਇਹ ਨਿਰਨਾ ਕੀਤਾ ਕਿ ਇਸ ਸਮੇਂ ਦੇ ਪ੍ਰਸਿੱਧ ਸਥਾਨਕ ਬ੍ਰਹਮ ਗਿਆਨੀ ਮਹਾਤਮਾ ਰਾਮਾਨੰਦ ਜੀ ਨੂੰ ਗੁਰੂ ਧਾਰਨ ਕਰਨਾ ਚਾਹੀਦਾ ਹੈ। ਪਰ ਰਾਮਾਨੰਦ ਜੀ ਉੱਚ ਬ੍ਰਹਮਣ ਜਾਤੀ ਦੇ ਹੋਣ ਕਰਕੇ ਕਿਸੇ ਨੀਵੀਂ ਜਾਤ ਵਾਲੇ ਨੂੰ ਉਪਦੇਸ਼ ਨਹੀਂ ਸਨ ਦੇਂਦੇ, ਇਹ ਉਸ ਸਮੇਂ ਦਾ ਪ੍ਰਚੱਲਤ ਨਿਯਮ ਸੀ ਪ੍ਰੰਤੂ ਕਬੀਰ ਜੀ ਨੇ ਇਕ ਦਿਨ ਰਾਮਾਨੰਦ ਜੀ ਤੋਂ ਉਪਦੇਸ਼ ਲੈਣ ਦਾ ਦ੍ਰਿੜ੍ਹ ਨਿਸਚਾ ਕਰਕੇ ਇਸ ਦੀ ਵਿਉਂਤ ਇਹ ਬਣਾਈ ਕਿ ਅੰਮ੍ਰਿਤ ਵੇਲੇ ਜਿਸ ਗੰਗਾ ਘਾਟ ਉਤੇ ਸੁਆਮੀ ਨਿਤਾ ਪ੍ਰਤੀ ਇਸ਼ਨਾਨ ਕਰਨ ਜਾਂਦੇ ਸਨ, ਉਸ ਦੇ ਰਸਤੇ ਵਿਚ ਪਹਿਲਾਂ ਹੀ ਜਾ ਕੇ ਲੇਟ ਗਏ।

ਜਦ ਸਮੇਂ ਸਿਰ ਸੁਆਮੀ ਜੀ ਘਾਟ ਉਤੇ ਇਸ਼ਨਾਨ ਕਰਨ ਗਏ ਤਾਂ ਉਨ੍ਹਾਂ ਦੇ ਪੈਰ ਨੂੰ ਕਬੀਰ ਜੀ ਦੀ ਠੋਕਰ ਲੱਗੀ। ਸੁਆਮੀ ਜੀ ਨੇ ਸਮਝਿਆ ਕਿ ਇਹ ਕੋਈ ਨਿਥਾਵਾਂ ਜਿਹਾ ਆਦਮੀ ਏਥੇ ਆਪਣੀ ਰਾਤ ਕੱਟ ਰਿਹਾ ਹੈ। ਉਨ੍ਹਾਂ ਨੇ ਕਿਹਾ ਕਿ "ਰਾਮ ਕੇ ਰਾਮ ਕਹੋ" ਇਹ ਸੌਣ ਦਾ ਸਮਾਂ ਨਹੀਂ ਹੈ। ਉਠਕੇ ਰਾਮ ਭਜੋ।

ਇਹ ਉਪਦੇਸ਼ ਸੁਣ ਕੇ ਕਬੀਰ ਜੀ ਨੇ ਸੁਆਮੀ ਜੀ ਦੇ ਚਰਨਾਂ

ਨੂੰ ਹੱਥ ਲਾ ਕੇ ਨਮਸ਼ਕਾਰ ਕੀਤੀ ਅਤੇ ਰਾਮ ਰਾਮ ਕਹਿੰਦੇ ਹੋਏ ਉਠ ਕੇ ਇਕ ਪਾਸੇ ਹੋ ਗਏ, ਇਸ ਤਰ੍ਹਾਂ ਸੁਆਮੀ ਜੀ ਨੂੰ ਗੁਰੂ ਨਿਸਚੇ ਕਰਕੇ ਕਬੀਰ ਜੀ ਰਾਮ ਰਾਮ ਕਰਦੇ ਹੋਏ ਘਰ ਆ ਗਏ।

ਇਸ ਦਿਨ ਤੋਂ ਕਬੀਰ ਜੀ ਨੇ ਆਪਣੇ ਆਪ ਨੂੰ ਸੁਆਮੀ ਰਾਮਾਨੰਦ ਦਾ ਚੇਲਾ ਆਖਣਾ ਆਰੰਭ ਕਰ ਦਿੱਤਾ। ਜਦ ਇਸ ਗੱਲ ਦੀ ਖ਼ਬਰ ਈਰਖਾ ਵਾਦੀ ਪੰਡਤਾਂ ਨੂੰ ਹੋਈ ਤਾਂ ਉਨ੍ਹਾਂ ਨੇ ਰਾਮਾਨੰਦ ਜੀ ਤੋਂ ਪੁੱਛਿਆ-ਸੁਆਮੀ ਜੀ! ਕੀ ਇਹ ਠੀਕ ਹੈ ਕਿ ਤੁਸਾਂ ਇਕ ਨੀਚ ਜਾਤੀ ਜੁਲਾਹੇ ਨੂੰ ਆਪਣਾ ਚੇਲਾ ਬਣਾਇਆ ਹੈ ਅਤੇ ਉਸਨੂੰ ਰਾਮ ਨਾਮ ਦਾ ਉਪਦੇਸ਼ ਦਿੱਤਾ ਹੈ? ਪਰ ਰਾਮਾਨੰਦ ਜੀ ਨੂੰ ਤਾਂ ਐਸਾ ਕੁਛ ਕਰਨ ਦਾ ਪਤਾ ਹੀ ਨਹੀਂ ਸੀ, ਉਨ੍ਹਾਂ ਨੇ ਆਪਣੀ ਤਸੱਲੀ ਵਾਸਤੇ ਕਬੀਰ ਜੀ ਨੂੰ ਸੱਦ ਕੇ ਪੁੱਛਿਆ। ਕਬੀਰ ਜੀ! ਕੀ ਇਹ ਗੱਲ ਪੰਡਤਾਂ ਦੀ ਠੀਕ ਹੈ ਕਿ ਤੁਸਾਂ ਮੈਨੂੰ ਗੁਰੂ ਧਾਰਨ ਕਰਕੇ ਉਪਦੇਸ਼ ਲਿਆ ਹੈ? ਕਬੀਰ ਜੀ ਨੇ ਬੜੇ ਸਤਿਕਾਰ ਨਾਲ ਕਿਹਾ, ਹਾਂ ਸੁਆਮੀ ਜੀ! ਜਿਸ ਦਿਨ ਗੰਗਾ ਕਿਨਾਰੇ ਅੰਮ੍ਰਿਤ ਵੇਲੇ ਤੁਸਾਂ ਮੈਨੂੰ ਆਪਣੀ ਚਰਨ ਛੂਹ ਬਖ਼ਸ਼ ਕੇ ਕਿਹਾ ਸੀ ਕਿ ਉਠ ਪਿਆਰੇ 'ਰਾਮ ਕੇ ਰਾਮ ਕਹੋ'। ਉਸ ਦਿਨ ਤੋਂ ਹੀ ਮੈਂ ਆਪ ਜੀ ਨੂੰ ਆਪਣਾ ਗੁਰੂ ਮੰਨਦਾ ਹਾਂ, ਇਨ੍ਹਾਂ ਪੰਡਤਾਂ ਦੀ ਗੱਲ ਸੱਚੀ ਹੈ।

ਕਬੀਰ ਜੀ ਪਾਸੋਂ ਇਹ ਵਾਰਤਾ ਸੁਣਕੇ ਸੁਆਮੀ ਰਾਮਾਨੰਦ ਜੀ ਨੇ ਪ੍ਰਸੰਨਤਾ ਸਹਿਤ ਪੰਡਤਾਂ ਨੂੰ ਕਿਹਾ - "ਇਹ ਕਬੀਰ ਹੁਣ ਨੀਚ ਜ਼ਾਤ ਜੁਲਾਹਾ ਨਹੀਂ ਹੈ। ਇਹ ਰਾਮ ਪਿਆਰਾ ਤੇ ਰਾਮ ਰੂਪ ਕਬੀਰ ਹੈ। ਇਸ ਵਿਚ ਹੁਣ ਜ਼ਾਤੀ ਭੇਦ ਨਹੀਂ ਹੈ। ਇਹ ਮੇਰਾ ਹੀ ਚੇਲਾ ਹੈ ਤੇ ਇਸਨੇ ਮੇਰੇ ਪਾਸੋਂ ਰਾਮ ਰਾਮ ਦਾ ਉਪਦੇਸ਼ ਲੈ ਕੇ ਇਹ ਪਰਮ ਪਦ ਪਾਇਆ ਹੈ।"

ਸੋ ਇਸ ਤਰ੍ਹਾਂ ਗੁਰੂ ਦਾ ਉਪਦੇਸ਼ ਅਮੋਲਕ ਹੈ ਜਿਸ ਨਾਲ ਆਤਮ

ਗਿਆਨ ਦੀ ਸੂਝ ਬੂਝ ਦੇ ਹੀਰੇ ਜੜੇ ਹੋਏ ਹੁੰਦੇ ਹਨ।

ਆਮ ਲੋਕ ਕਹਾਵਤ ਹੈ -

*ਗੁਰ ਗੁੰਗੇ ਗੁਰ ਬਾਵਲੇ, ਗੁਰ ਕੇ ਰਹੀਏ ਦਾਸ।*
*ਜੇ ਗੁਰ ਸੁੱਟੇ ਨਰਕ ਮੇਂ, ਤਾਂ ਰਖੀਏ ਨ ਸੁਰਗ ਕੀ ਆਸ।*

## ਛਬੀਵੀਂ ਪਉੜੀ

**ਸਿਵ ਸਕਤਿ ਆਪਿ ਉਪਾਇ ਕੈ**
**ਕਰਤਾ ਆਪੇ ਹੁਕਮੁ ਵਰਤਾਏ ॥**

ਸ਼ਿਵ (ਚੇਤਨਤਾ, ਜੀਵ ਸੱਤਾ) ਅਤੇ ਸਕਤਿ (ਮਾਇਆ, ਜੜ੍ਹ ਸ਼ਕਤੀ) ਆਪੇ ਹੀ ਪੈਦਾ ਕਰਕੇ ਕਰਤਾ ਪੁਰਖ ਆਪ ਹੀ ਉਸ ਵਿਚ ਆਪਣਾ ਹੁਕਮ ਵਰਤਾਉਂਦਾ ਹੈ।



**ਹੁਕਮੁ ਵਰਤਾਏ ਆਪਿ ਵੇਖੈ**
**ਗੁਰਮੁਖਿ ਕਿਸੈ ਬੁਝਾਏ ॥**

ਆਪਣਾ ਹੁਕਮ ਵਰਤਾ ਕੇ ਆਪ ਹੀ ਵੇਖਦਾ ਹੈ, ("ਓਹੁ ਵੇਖੈ ਓਨਾ ਨਦਰਿ ਨ ਆਵੈ") ਅਤੇ ਇਹ ਗੱਲ ਕਿਸੇ ਗੁਰਮੁਖ ਨੂੰ ਬੁਝਾਉਂਦਾ (ਸਮਝਾਉਂਦਾ) ਹੈ।

**ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ ॥**

(ਐਸਾ ਗੁਰਮੁਖ ਪੁਰਸ਼) ਸ਼ਬਦ ਨੂੰ ਮਨ ਵਿਚ ਵਸਾ ਲੈਂਦਾ ਹੈ ਅਤੇ ਮਾਇਆ ਦੇ ਬੰਧਨ ਤੋੜ ਕੇ ਮੁਕਤ ਹੋ ਜਾਂਦਾ ਹੈ।

**ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ**
**ਏਕਸ ਸਿਉ ਲਿਵ ਲਾਏ ॥**

ਗੁਰਮੁਖ ਉਹੀ ਹੁੰਦਾ ਹੈ ਜਿਸ ਨੂੰ ਆਪ (ਪ੍ਰਮੇਸ਼ਰ) ਕਰੇ ਫਿਰ (ਉਹ ਗੁਰਮੁਖ) ਇਕ (ਪ੍ਰਮਾਤਮਾ) ਨਾਲ ਹੀ ਲਿਵ ਜੋੜਦਾ ਹੈ।

**ਕਹੈ ਨਾਨਕੁ ਆਪਿ ਕਰਤਾ**
**ਆਪੇ ਹੁਕਮੁ ਬੁਝਾਏ॥ ੨੬॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਫ਼ੁਰਮਾਉਂਦੇ ਹਨ ਉਹ ਆਪ ਹੀ ਕਰਤਾ ਹੈ ਅਤੇ ਆਪ ਹੀ ਆਪਣਾ ਹੁਕਮ ਬੁਝਾਉਂਦਾ ਸਮਝਾਉਂਦਾ ਹੈ॥ ੨੬॥

ਭਾਵਾਰਥ - ਪਿਛਲੀ ਪਉੜੀ ਵਿਚ ਫ਼ੁਰਮਾਇਆ ਸੀ ਕਿ ਗੁਰੂ ਦਾ ਸ਼ਬਦ ਨਾਮ ਅਤੇ ਗਿਆਨ ਦੇਣ ਵਾਲਾ ਹੈ, ਜਿਸ ਨੂੰ ਇਹ ਦ੍ਰਿੜ੍ਹ ਹੋ ਜਾਵੇ ਉਸ ਦੇ ਮਨ ਵਿਚ ਨਾਮ ਤੇ ਗਿਆਨ ਵੱਸ ਜਾਂਦੇ ਹਨ।

ਇਸ ਪਉੜੀ ਵਿਚ ਦਸਿਆ ਹੈ ਕਿ ਪ੍ਰਮੇਸ਼ਰ ਆਪ ਹੀ ਜੀਵਾਂ ਦੀ ਰਚਨਾ ਕਰਕੇ ਆਪ ਹੀ ਉਨ੍ਹਾਂ ਵਿਚ ਆਪਣਾ ਹੁਕਮ ਸੱਤਾ ਵਰਤਾਉਂਦਾ ਹੈ। ਇਨ੍ਹਾਂ ਜੀਵਾਂ ਵਿਚੋਂ ਜਿਸ ਨੂੰ ਕਿਰਪਾ ਕਰਕੇ ਗੁਰਮੁਖ ਬਣਾ ਦੇਂਦਾ ਹੈ, ਉਹ ਨਾਮ ਦੇ ਆਸਰੇ ਮਾਇਆ ਦੇ ਬੰਧਨ ਤੋੜਕੇ ਮੁਕਤ ਹੋ ਜਾਂਦਾ ਹੈ।

ਪ੍ਰਮੇਸ਼ਰ ਦਾ ਭਾਣਾ ਮੰਨਣ ਵਾਲੇ ਨੂੰ ਗੁਰਮੁਖ ਕਥਨ ਕੀਤਾ ਗਿਆ ਹੈ।

## ੨੬. ਸਾਖੀ

**ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ॥**

ਜੋ ਪ੍ਰਾਣੀ ਗੁਰੂ ਉਪਦੇਸ਼ ਨੂੰ ਮਨ ਵਿਚ ਵਸਾਉਂਦਾ ਹੈ ਉਹ ਸੰਸਾਰ ਦੇ ਬੰਧਨਾਂ ਮੋਹ ਮਾਇਆ ਤੋਂ ਮਨ ਨੂੰ ਤੋੜਕੇ, ਮੁਕਤ ਹੋ ਜਾਂਦਾ ਹੈ। ਜੈਸਾ

ਕਿ - ਭਾਈ ਕਿਦਾਰੂ ਅਥਵਾ ਕਿਦਾਰੀ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਇਕ ਪ੍ਰਸਿੱਧ ਪਰਉਪਕਾਰੀ ਸਿੱਖ ਹੋਇਆ ਹੈ। ਇਸ ਨੇ ਸਤਿਗੁਰ ਜੀ ਤੋਂ ਨਾਮ ਲੈ ਕੇ ਉਸ ਨੂੰ ਅਜਿਹਾ ਮਨ ਵਿਚ ਵਸਾਇਆ ਕਿ ਮੋਹ ਮਾਇਆ ਦੇ ਬੰਧਨਾਂ ਨੂੰ ਤੋੜ ਕੇ ਉਨ੍ਹਾਂ ਤੋਂ ਮੁਕਤ ਹੋ ਗਿਆ।

ਇਕ ਦਿਨ ਭਾਈ ਕਿਦਾਰੂ ਖਡੂਰ ਸਾਹਿਬ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਵਾਸਤੇ ਹਾਜ਼ਰ ਹੋਇਆ। ਸਤਿਗੁਰੂ ਜੀ ਸੰਗਤਾਂ ਨੂੰ ਨਾਮ ਦਾਨ ਦਾ ਉਪਦੇਸ਼ ਦੇ ਰਹੇ ਸਨ। ਭਾਈ ਕਿਦਾਰੂ ਨੇ ਬੜੇ ਪਰੇਮ ਤੇ ਸ਼ਰਧਾ ਨਾਲ ਸਤਿਗੁਰੂ ਜੀ ਦਾ ਉਪਦੇਸ਼ ਸਰਵਨ ਕੀਤਾ। ਉਪਰੰਤ ਜਦ ਦੀਵਾਨ ਦੀ ਸਮਾਪਤੀ ਹੋ ਗਈ ਤਾਂ ਭਾਈ ਕਿਦਾਰੂ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਮੈਂ ਵੇਖਦਾ ਹਾਂ ਕਿ ਜਗਤ ਨੂੰ ਕਾਮ ਕ੍ਰੋਧ ਆਦਿਕ ਵਿਕਾਰਾਂ ਦੀਆਂ ਅਗਨੀਆਂ ਲੱਗ ਰਹੀਆਂ ਹਨ ਅਤੇ ਸਾਰਾ ਜਗਤ ਇਨ੍ਹਾਂ ਅਗਨੀਆਂ ਵਿਚ ਇਸ ਤਰ੍ਹਾਂ ਦਗਧ ਹੋ ਰਿਹਾ ਹੈ ਜਿਵੇਂ ਚੇਤ੍ਰ ਦੇ ਮਹੀਨੇ ਡਾਵਾ ਅਗਨੀ ਨਾਲ ਝਲ ਬੇਲੇਂ ਸੜ ਜਾਂਦੇ ਹਨ। ਆਪ ਕਿਰਪਾ ਕਰਕੇ ਦਸੋ ਕਿ ਇਨ੍ਹਾਂ ਜਗਤ ਜਲੰਦੇ ਦੀਆਂ ਅਗਨੀਆਂ ਤੋਂ ਕਿਸ ਤਰ੍ਹਾਂ ਬਚਿਆ ਜਾ ਸਕਦਾ ਹੈ?

ਕਿਦਾਰੂ ਦੀ ਇਹ ਬੇਨਤੀ ਸੁਣ ਕੇ ਆਪ ਜੀ ਨੇ ਫ਼ੁਰਮਾਇਆ, ਭਾਈ! ਜਦ ਜੰਗਲ ਨੂੰ ਅੱਗ ਲੱਗਦੀ ਹੈ ਤਾਂ ਜੰਗਲ ਦੇ ਜਿਹੜੇ ਜਾਨਵਰ ਮ੍ਰਿਗ ਆਦਿਕ ਉਥੋਂ ਭਜ ਕੇ ਨਦੀ ਅਥਵਾ ਨਾਲਿਆਂ ਟੋਬਿਆਂ ਵਿਚ ਜਾ ਵੜਦੇ ਹਨ, ਉਹ ਉਸ ਡਾਵਾ ਅਗਨੀ ਤੋਂ ਬਚ ਜਾਂਦੇ ਹਨ। ਏਸੇ ਪ੍ਰਕਾਰ ਹੀ ਇਸ ਜਗਤ ਜਲੰਦੇ ਦੀ ਅਗਨੀ ਤੋਂ ਬਚਣ ਵਾਸਤੇ ਪੁਰਸ਼ ਨੂੰ ਸਤਿ ਸੰਗ ਰੂਪੀ ਨਦੀ ਦੀ ਸ਼ਰਨ ਲੈਣੀ ਚਾਹੀਦੀ ਹੈ। ਜੋ ਪੁਰਸ਼ ਵੀ ਸਤਿਸੰਗ ਵਿਚ ਅਥਵਾ ਕਿਸੇ ਮਹਾਂ ਪੁਰਸ਼ ਮਹਾਤਮਾ ਨਾਮ ਰਸੀਏ ਦੀ ਸੰਗਤ ਵਿਚ ਜਾ ਪ੍ਰਵੇਸ਼ ਕਰਦਾ ਹੈ ਉਹ ਇਸ ਜਗਤ ਨੂੰ ਦਗਧ

ਕਰਨ ਵਾਲੀ ਵਿਕਾਰਾਂ ਦੀ ਅਗਨੀ ਤੋਂ ਬਚ ਜਾਂਦਾ ਹੈ। ਪ੍ਰੰਤੂ ਜੋ ਪੁਰਸ਼ ਸਤਿ ਸੰਗ ਤਥਾ ਕਿਸੇ ਨਾਮ ਰਸੀਏ ਮਹਾਂ ਪੁਰਸ਼ ਦੀ ਸ਼ਰਨ ਨਹੀਂ ਲੈਂਦੇ ਉਹ ਇਨ੍ਹਾਂ ਕਾਮ ਕਰੋਧ ਦੀਆਂ ਅਗਨੀਆਂ ਵਿਚ ਸੜ ਬਲ ਕੇ ਕੋਲੇ ਤੇ ਸੁਆਹ ਹੋ ਜਾਂਦੇ ਹਨ, ਉਨ੍ਹਾਂ ਨੂੰ ਨਿੰਦਨੀਯ ਨੀਚ ਜੂਨਾਂ ਭੋਗਣੀਆਂ ਪੈਂਦੀਆਂ ਹਨ ਅਤੇ ਸਦਾ ਰੋਗੀ ਸੋਗੀ ਰਹਿੰਦੇ ਹਨ।

ਆਪ ਜੀ ਨੇ ਫ਼ੁਰਮਾਇਆ, ਭਾਈ ਕਿਦਾਰੂ! ਸਤਿਸੰਗ ਰੂਪੀ ਨਦੀ ਵਿਚ ਨਾਮ ਰੂਪੀ ਅੰਮ੍ਰਿਤ ਪੀਣ ਨਾਲ ਮਨ ਦੀ ਵਿਕਾਰਾਂ ਰੂਪੀ ਅਗਨੀ ਬੁਝ ਜਾਂਦੀ ਹੈ ਅਤੇ ਮਨ ਸ਼ਾਂਤੀ ਧਾਰਨ ਕਰਕੇ ਅਡੋਲ ਹੋ ਜਾਂਦਾ ਹੈ। ਮਨ ਦੇ ਸ਼ਾਂਤ ਹੋਣ ਨਾਲ ਪੁਰਸ਼ ਮੋਹ ਮਾਇਆ ਦੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ -

***'ਆਤਸ ਦੁਨੀਆ ਖੁਨਕ ਨਾਮੁ ਖੁਦਾਇਆ' ॥ ੨ ॥***



(ਮਲਾਰ ਵਾਰ ਮ: ੧)

ਅਰਥਾਤ - ਦੁਨੀਆਂ ਅਗਨੀ ਸਮਾਨ ਹੈ ਅਤੇ ਪ੍ਰਮੇਸ਼ਰ ਦਾ ਨਾਮ ਸੀਤਲ ਠੰਢਾ ਹੈ ਇਸ ਵਾਸਤੇ ਭਾਈ ਕਿਦਾਰੂ! ਜਗਤ ਦੀ ਅਗਨੀ ਤੋਂ ਬਚਨ ਵਾਸਤੇ ਸਦਾ ਹੀ ਨਾਮ ਸਿਮਰਨ ਦਾ ਸੀਤਲ ਜਲ ਪਾਸ ਰਖੋ।

ਗੁਰੂ ਜੀ ਦੇ ਇਸ ਉਪਦੇਸ਼ ਨੂੰ ਮਨ ਵਿਚ ਧਾਰਨ ਕਰਕੇ, ਭਾਈ ਕਿਦਾਰੂ ਗੁਰੂ ਕਾ ਪਰਮ ਪਰਉਪਕਾਰੀ ਸਿੱਖ ਬਣ ਕੇ ਬੰਧਨ ਮੁਕਤ ਪਦਵੀ ਨੂੰ ਪ੍ਰਾਪਤ ਹੋਇਆ।

**"ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ॥"**

## ਸਤਾਈਵੀਂ ਪਉੜੀ

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥**

੨੭ ਸਿਮ੍ਰਿਤੀਆਂ ਛੇ ਸ਼ਾਸਤਰ ਪੁੰਨਾਂ ਤੇ ਪਾਪਾਂ ਦੇ ਵੀਚਾਰ ਕਰਦੇ ਹਨ, ਪਰ ਉਹ ਤੱਤ ਸਰੂਪ ਪ੍ਰਮੇਸ਼ਰ ਦੀ ਖ਼ਬਰ ਨਹੀਂ ਜਾਣਦੇ। ਭਾਵ ਹੈ ਕਿ ਸਿਮ੍ਰਿਤੀਆਂ ਤੇ ਸ਼ਾਸਤਰਾਂ ਨੂੰ ਪੜ੍ਹਨ ਵਾਲੇ ਪਾਪ ਕਰਮ ਤੇ ਪੁੰਨ ਕਰਮਾਂ ਦੀ ਵੀਚਾਰ ਹੀ ਕਰਦੇ ਰਹਿੰਦੇ ਹਨ ਪਰ ਅਸਲ ਵਸਤੂ ਜੋ ਪ੍ਰਮੇਸ਼ਰ ਹੈ ਉਸਦੀ ਬਾਬਤ ਕੁਛ ਨਹੀਂ ਜਾਣਦੇ।

**ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ॥**



ਤੱਤ ਸਰੂਪ ਪ੍ਰਮਾਤਮਾ ਦੀ ਖ਼ਬਰ ਨਹੀਂ ਜਾਣੀ ਜਾਂਦੀ, ਗੁਰੂ ਤੋਂ ਬਿਨਾਂ ਤੱਤ ਸਰੂਪ ਦੀ ਖ਼ਬਰ ਨਹੀਂ ਜਾਣੀ ਜਾਂਦੀ।

**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥**

ਤਿੰਨਾਂ ਗੁਣਾਂ (ਰਜੋ, ਸਤੋ ਤੇ ਤਮੋ) ਕਰਕੇ ਇਹ ਸੰਸਾਰ ਭ੍ਰਮ ਵਿਚ ਸੁੱਤਾ ਹੋਇਆ ਹੈ, ਅਤੇ ਸੁੱਤੇ ਪਿਆਂ ਹੀ ਇਸਦੀ ਰਾਤ ਰੂਪੀ ਉਮਰ ਬੀਤ ਜਾਂਦੀ ਹੈ।

**ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥**

ਗੁਰੂ ਦੀ ਕਿਰਪਾ ਨਾਲ ਉਹੀ ਪੁਰਸ਼ ਜਾਗਦੇ ਹਨ, ਜਿਨ੍ਹਾਂ ਦੇ ਮਨ ਵਿਚ ਹਰੀ ਵੱਸਦਾ ਹੈ, ਅਤੇ ਜੋ ਮੂੰਹ ਤੋਂ ਅੰਮ੍ਰਿਤ ਰੂਪੀ ਮਿੱਠੀ ਬਾਣੀ ਬੋਲਦੇ ਹਨ।

**ਕਹੈ ਨਾਨਕੁ ਸੋ ਤਤੁ ਪਾਏ**
**ਜਿਸ ਨੋ ਅਨਦਿਨੁ ਹਰਿ ਲਿਵ ਲਾਗੈ**
**ਜਾਗਤ ਰੈਣਿ ਵਿਹਾਣੀ॥ ੨੭॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਤੱਤ ਸਰੂਪ ਪ੍ਰਮੇਸ਼ਰ ਨੂੰ ਉਹੀ ਪਾਉਂਦਾ ਹੈ, ਜਿਸ ਨੂੰ ਰਾਤ ਦਿਨ ਉਸਦੀ ਲਿਵ ਲੱਗੀ ਰਹੇ, ਉਸਦੀ ਰਾਤ ਰੂਪੀ ਉਮਰ ਜਾਗਦਿਆਂ (ਨਾਮ ਚਿੰਤਨ ਵਿਚ) ਹੀ ਬੀਤਦੀ ਹੈ॥ ੨੭॥

ਭਾਵਾਰਥ - ਛਬੀਵੀਂ ਪਉੜੀ ਵਿਚ ਉਪਦੇਸ਼ ਹੈ ਕਿ ਜੀਵਾਂ ਨੂੰ ਪੈਦਾ ਕਰਕੇ ਆਪ ਉਨ੍ਹਾਂ ਨੂੰ ਆਪਣੀ ਆਗਿਆ ਵਿਚ ਤੋਰਦਾ ਹੈ ਅਤੇ ਜਿਸ ਨੂੰ ਕਿਰਪਾ ਕਰਕੇ ਗੁਰਮੁਖ ਕਰ ਦੇਂਦਾ ਹੈ, ਉਹ ਨਾਮ ਜਪ ਕੇ ਉਸ ਨਾਮੀ ਵਿਚ ਸਮਾ ਜਾਂਦਾ ਹੈ।



ਇਸ ਪਉੜੀ ਵਿਚ ਹੁਕਮ ਹੈ ਕਿ ਸਾਰੇ ਸ਼ਾਸਤਰ ਤੇ ਸਿਮ੍ਰਿਤੀਆਂ ਨੂੰ ਪੜ੍ਹਨ ਵਾਲੇ ਪਾਪਾਂ ਅਤੇ ਪੁੰਨਾਂ ਦੀ ਵੀਚਾਰ ਹੀ ਕਰਦੇ ਹਨ, ਕਿ ਇਸ ਕਰਮ ਦੇ ਕਰਨ ਨਾਲ ਪਾਪ ਹੁੰਦਾ ਹੈ ਤੇ ਇਸ ਕਰਮ ਦੇ ਕਰਨ ਨਾਲ ਪੁੰਨ ਹੁੰਦਾ ਹੈ, ਪਰ ਉਹ ਵਾਹਿਗੁਰੂ ਅਕਾਲ ਪੁਰਖ ਦੀ ਬਾਬਤ ਕੁਛ ਨਹੀਂ ਜਾਣਦੇ। ਕਿਉਂਕਿ ਸੰਸਾਰ ਦੇ ਜੀਵ ਮੋਹ ਮਾਇਆ ਦੇ ਭਰਮ ਕਰਕੇ ਤਿੰਨਾਂ ਗੁਣਾਂ ਰਜੋ, ਸਤੋ ਤੇ ਤਮੋ ਵਿਚ ਸੁਤੇ ਹੋਏ ਹਨ। ਪਰੰਤੂ ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਮੇਸ਼ਰ ਦਾ ਨਾਮ ਵੱਸਦਾ ਹੈ, ਉਹ ਇਸ ਅਗਿਆਨ ਦੀ ਨੀਂਦ ਤੋਂ ਜਾਗਦੇ ਹਨ।

## ੨੭. ਸਾਖੀ

# ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥

ਜੈਸਾ ਕਿ - ਇਕ ਵੇਦਾਂ ਸ਼ਾਸਤ੍ਰਾਂ ਦਾ ਗਿਆਤਾ ਬੜਾ ਵਿਦਵਾਨ ਪੰਡਿਤ ਰਾਜਾ ਭੋਜ ਦੇ ਦਰਬਾਰ ਵਿਚ ਇਕ ਅਨਪੜ੍ਹ ਗਾਂਗਾ ਤੇਲੀ ਪਾਸੋਂ ਅਸਲੀਅਤ ਨੂੰ ਨਾ ਜਾਨਣ ਕਰਕੇ ਹਾਰ ਖਾ ਕੇ ਬਹੁਤ ਪਛੁਤਾਇਆ।

ਇਕ ਪੰਡਿਤ ਜਿਸਨੇ ਵੇਦ ਸ਼ਾਸਤ੍ਰ ਸਿਮ੍ਰਿਤੀਆਂ ਅਤੇ ਵ੍ਯਾਕਰਨ ਆਦਿਕ ਦੇ ਸਭ ਗ੍ਰੰਥ ਪੜ੍ਹਕੇ ਬਹੁਤ ਵਿਦਿਆ ਪ੍ਰਾਪਤ ਕੀਤੀ ਹੋਈ ਸੀ। ਉਹ ਆਪਣੀ ਇਸ ਉੱਚ ਕੋਟੀ ਦੀ ਵਿਦਿਆ ਦੇ ਅਭਿਮਾਨ ਕਰਕੇ ਸਾਰੇ ਦੇਸ ਦੇ ਪੰਡਿਤਾਂ ਨਾਲ ਗਿਆਨ ਚਰਚਾ ਕਰਕੇ ਉਨ੍ਹਾਂ ਨੂੰ ਜਿੱਤਣ ਵਾਸਤੇ ਚੱਕਰ ਲਾ ਰਿਹਾ ਸੀ। ਜਿਥੇ ਵੀ ਉਸਨੂੰ ਕਿਸੇ ਵਿਦਵਾਨ ਪੰਡਿਤ ਦੀ ਦੱਸ ਪਵੇ ਉਥੇ ਹੀ ਉਹ ਅੱਪੜ ਕੇ ਉਸ ਨਾਲ ਗਿਆਨ ਚਰਚਾ ਕਰਕੇ ਉਸਨੂੰ ਜਿੱਤਕੇ ਉਸਦੀਆਂ ਸਾਰੀਆਂ ਪੁਸਤਕਾਂ ਲੈ ਲੈਂਦਾ ਸੀ।

ਇਸ ਤਰ੍ਹਾਂ ਹੀ ਉਹ ਇਕ ਦਿਨ ਰਾਜੇ ਭੋਜ ਦੇ ਦਰਬਾਰ ਵਿਚ ਉਜੈਨ ਸ਼ਹਿਰ ਪਹੁੰਚ ਗਿਆ। ਰਾਜਾ ਭੋਜ ਆਪ ਵੀ ਬੜਾ ਗੁਣਵਾਨ ਸੀ ਅਤੇ ਉਸਦੇ ਪਾਸ ਹੋਰ ਵੀ ਬਹੁਤ ਪੰਡਿਤ ਅਤੇ ਬੜੇ ਗੁਣੀ ਗਿਆਨੀ ਰਹਿੰਦੇ ਸਨ। ਪੰਡਿਤ ਨੇ ਰਾਜਾ ਭੋਜ ਨੂੰ ਕਿਹਾ ਕਿ ਤੁਹਾਡੇ ਵਿਦਵਾਨ ਪੰਡਿਤਾਂ ਵਿਚੋਂ ਮੇਰੇ ਨਾਲ ਕੋਈ ਗਿਆਨ ਚਰਚਾ ਕਰ ਲਵੇ। ਪਹਿਲਾਂ ਵੀ ਮੈਂ ਬਹੁਤ ਪੰਡਿਤਾਂ ਨੂੰ ਚਰਚਾ ਕਰਕੇ ਜਿੱਤ ਚੁਕਾ ਹਾਂ, ਤੇ ਹੁਣ ਤੁਹਾਡੇ ਪੰਡਿਤਾਂ ਨੂੰ ਵੀ ਜ਼ਰੂਰ ਜਿੱਤਕੇ ਜਾਵਾਂਗਾ।

ਅਭਿਮਾਨੀ ਪੰਡਿਤ ਦੀ ਇਹ ਵੰਗਾਰ ਸੁਣਕੇ ਰਾਜੇ ਨੇ ਆਪਣੇ ਜੋਤਸ਼ੀਆਂ ਨੂੰ ਪੁੱਛਿਆ ਕਿ ਮੈਨੂੰ ਕੋਈ ਐਸਾ ਸਾਧਨ ਦਸੋ ਜਿਸ ਨਾਲ

ਇਸ ਉਤੇ ਸਾਡੀ ਜਿੱਤ ਹੋਵੇ। ਜੋਤਸ਼ੀਆਂ ਨੇ ਦਸਿਆ ਕਿ ਹੇ ਰਾਜਨ! ਇਸ ਨਾਲ ਕੋਈ ਨੀਚ ਜਾਤ ਦਾ ਪੁਰਸ਼ ਜਿਸ ਦੀ ਇਕ ਅੱਖ ਕਾਣੀ ਹੋਵੇ, ਜੇ ਚਰਚਾ ਕਰੇ ਤਾਂ ਉਹ ਇਸ ਨੂੰ ਜਿੱਤ ਸਕਦਾ ਹੈ। ਰਾਜਾ ਭੋਜ ਨੇ ਜੋਤਸ਼ੀਆਂ ਦੀ ਇਹ ਗੱਲ ਸੁਣਕੇ ਸ਼ੀਘਰ ਹੀ ਆਪਣੇ ਆਦਮੀਆਂ ਨੂੰ ਆਖਿਆ ਕਿ ਕੋਈ ਨੀਚ ਜਾਤੀ ਦਾ ਇਕ ਅੱਖ ਵਾਲਾ ਆਦਮੀ ਲੱਭ ਕੇ ਲਿਆਓ।

ਸਾਰੇ ਸ਼ਹਿਰ ਵਿਚ ਐਸੇ ਆਦਮੀ ਦੀ ਭਾਲ ਉਪ੍ਰੰਤ ਇਕ ਤੇਲੀ (ਜਿਸ ਦੀ ਇਕ ਅੱਖ ਸੀ) ਲੱਭ ਕੇ ਲਿਆਂਦਾਂ ਗਿਆ। ਇਸ ਦਾ ਨਾਮ ਗਾਂਗਾ ਸੀ ਅਤੇ ਅਨਪੜ੍ਹ ਹੁੰਦਿਆਂ ਹੋਇਆਂ ਵੀ ਇਹ ਗੱਲ ਬਾਤ ਕਰਨ ਵਿਚ ਚਤੁਰ ਸੀ। ਜਦ ਰਾਜੇ ਨੇ ਇਸ ਨੂੰ ਕਿਹਾ ਕਿ ਕਲ ਤੇਰੀ ਇਕ ਪੰਡਿਤ ਨਾਲ ਚਰਚਾ ਕਰਾਈ ਜਾਵੇਗੀ ਤਾਂ ਗਾਂਗੇ ਨੇ ਕਿਹਾ, ਹਜ਼ੂਰ! ਜੋ ਆਪ ਜੀ ਦਾ ਹੁਕਮ ਹੋਵੇ ਮੈਂ ਹਾਜ਼ਰ ਹਾਂ।



ਚਰਚਾ ਦਾ ਦਿਨ ਨਿਯਤ ਕਰਕੇ ਪੰਡਾਲ ਸਜਾਇਆ ਗਿਆ ਅਤੇ ਰਾਜਾ ਭੋਜ ਆਪਣੇ ਵਜ਼ੀਰਾਂ ਅਮੀਰਾਂ ਸਹਿਤ ਸਭਾ ਵਿਚ ਸ਼ਸ਼ੋਭਿਤ ਹੋ ਗਿਆ। ਜਿਸ ਤਰ੍ਹਾਂ ਮੁਸਲਮਾਨ ਮਸਜਿਦ ਵਿਚ ਜਾਣ ਲਗਿਆਂ ਆਪਣੀ ਜੁੱਤੀ ਹੱਥ ਵਿਚ ਫੜਕੇ ਆਪਣੇ ਨਾਲ ਨਿਮਾਜ਼ ਪੜ੍ਹਨ ਸਮੇਂ ਲੈ ਜਾਂਦੇ ਹਨ ਉਸੇ ਤਰ੍ਹਾਂ ਹੀ ਗਾਂਗਾ ਤੇਲੀ ਵੀ ਆਪਣੀ ਨਵੀਂ ਜੁੱਤੀ ਕੱਪੜੇ ਵਿਚ ਲਪੇਟ ਕੇ ਚਰਚਾ ਅਸਥਾਨ ਤੇ ਪਹੁੰਚ ਗਿਆ।

ਜਦ ਗਾਂਗਾ ਆਪਣੀ ਜੁੱਤੀ ਕੱਪੜੇ ਵਿਚ ਲਪੇਟੀ ਹੋਈ ਆਪਣੇ ਪਾਸ ਰਖਕੇ ਬੈਠ ਗਿਆ ਤਾਂ ਪੰਡਿਤ ਨੇ ਪੁੱਛਿਆ ਇਹ ਕੌਣ ਸੀ ਪੁਸਤਕ ਹੈ? ਗਾਂਗਾ ਨੇ ਉਤਰ ਦਿੱਤਾ ਇਹ ਕੰਟਕ ਚੂਰਨ (ਕੰਡਿਆਂ ਨੂੰ ਮਲਣ ਦਲਣ ਵਾਲਾ) ਪੁਰਾਣ ਹੈ। ਪੰਡਿਤ ਨੇ ਇਹ ਨਾਮ ਕੰਟਕ ਚੂਰਨ ਪੁਰਾਣ ਪਹਿਲਾਂ ਕਦੀ ਨਹੀਂ ਸੀ ਸੁਣਿਆਂ। ਪਰ ਉਹ ਇਹ ਵੀਚਾਰ ਕਰਕੇ ਚੁਪ

ਕਰ ਰਿਹਾ ਕਿ ਜੇ ਇਸ ਬਾਬਤ ਹੋਰ ਪੁਛ ਗਿਛ ਕੀਤੀ ਤਾਂ ਰਾਜੇ ਦਾ ਪੰਡਿਤ ਸਮਝੇਗਾ ਕਿ ਇਸ ਨੂੰ ਸਾਰੇ ਗ੍ਰੰਥਾਂ ਦਾ ਵੀ ਪਤਾ ਨਹੀਂ ਹੈ, ਜਿਸ ਨਾਲ ਮੇਰੀ ਹੇਠੀ ਹੋਵੇਗੀ।

ਇਸ ਉਪ੍ਰੰਤ ਪੰਡਿਤ ਨੇ ਗਾਂਗਾ ਨੂੰ ਕਿਹਾ ਚਰਚਾ ਦੋ ਪ੍ਰਕਾਰ ਦੀ ਹੁੰਦੀ ਹੈ, ਇਕ ਸੈਨ (ਸੈਨਤਾਂ ਨਾਲ) ਚਰਚਾ ਅਤੇ ਦੂਜੀ ਬੈਨ (ਬਚਨਾਂ ਨਾਲ) ਚਰਚਾ। ਆਪ ਕਿਹੜੀ ਚਰਚਾ ਕਰਨੀ ਚਾਹੁੰਦੇ ਹੋ? ਗਾਂਗੇ ਨੇ ਕਿਹਾ, ਜਿਹੜੀ ਤੁਹਾਡੀ ਮਰਜ਼ੀ ਹੈ ਉਹੀ ਕਰ ਲਵੋ।

ਗਾਂਗੇ ਦੀ ਇਹ ਗੱਲ ਸੁਣਕੇ ਪੰਡਿਤ ਨੇ ਕਿਹਾ ਸੈਨ ਚਰਚਾ ਹੀ ਕਰਦੇ ਹਾਂ। ਇਹ ਆਖਕੇ ਪੰਡਿਤ ਨੇ ਗਾਂਗੇ ਦੇ ਸਾਮ੍ਹਣੇ ਇਕ ਉਂਗਲੀ ਖੜੀ ਕੀਤੀ। ਗਾਂਗੇ ਨੇ ਸਮਝਿਆ ਕਿ ਪੰਡਿਤ ਕਹਿੰਦਾ ਹੈ ਕਿ ਮੈਂ ਤੇਰੀ ਇਕ ਅੱਖ ਜਿਹੜੀ ਠੀਕ ਹੈ ਉਹ ਵੀ ਕੱਢ ਦਿਆਂਗਾ। ਪਰ ਪੰਡਿਤ ਦਾ ਭਾਵ ਇਹ ਸੀ ਕਿ ਸਤ ਚਿੱਤ ਅਨੰਦ ਪ੍ਰਮੇਸ਼ਰ ਇਕ ਹੈ। ਪੰਡਿਤ ਦੀ ਇਕ ਉਂਗਲ ਵੇਖਕੇ ਗਾਂਗੇ ਨੇ ਆਪਣੀਆਂ ਦੋ ਉਂਗਲਾਂ ਖੜੀਆਂ ਕਰ ਦਿੱਤੀਆਂ। ਜਿਸ ਦਾ ਭਾਵ ਇਹ ਸੀ ਕਿ ਮੈਂ ਤੇਰੀਆਂ ਦੋਵੇਂ ਅੱਖਾਂ ਕੱਢ ਦਿਆਂਗਾ। ਪਰ ਪੰਡਿਤ ਨੇ ਸਮਝਿਆ ਕਿ ਇਹ ਕਹਿੰਦਾ ਹੈ ਕਿ ਇਕ ਸ਼ੁੱਧ ਬ੍ਰਹਮ ਦੇ ਨਾਲ ਦੂਜੀ ਉਸਦੀ ਮਾਇਆ ਵੀ ਹੈ।

ਫਿਰ ਪੰਡਿਤ ਨੇ ਹੱਥ ਦਾ ਪੰਜਾ ਖੜਾ ਕੀਤਾ, ਜਿਸਦਾ ਭਾਵ ਇਹ ਸੀ ਕਿ ਪੰਜ (ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ) ਬਹੁਤ ਬਲਵਾਨ ਹਨ, ਜੋ ਪੁਰਸ਼ ਨੂੰ ਆਪਣੇ ਪ੍ਰਭਾਵ ਨਾਲ ਬਹੁਤ ਖ਼ਰਾਬ ਕਰਦੇ ਹਨ। ਪਰ ਗਾਂਗੇ ਨੇ ਸਮਝਿਆ ਕਿ ਪੰਡਿਤ ਇਹ ਕਹਿੰਦਾ ਹੈ ਕਿ ਜੇ ਤੂੰ ਮੇਰੀਆਂ ਅੱਖਾਂ ਵਿਚ ਉਂਗਲਾਂ ਮਾਰੇਂਗਾ ਤਾਂ ਮੈਂ ਤੇਰੇ ਮੂੰਹ ਤੇ ਥੱਪੜ ਮਾਰਾਂਗਾ। ਇਸ ਦੇ ਉਤਰ ਵਿਚ ਗਾਂਗੇ ਨੇ ਮੁੱਕਾ ਵੱਟ ਕੇ ਪੰਡਿਤ ਨੂੰ ਵਿਖਾਇਆ ਜਿਸ ਦਾ ਭਾਵ ਇਹ ਸੀ ਕਿ ਜੇ ਤੂੰ ਮੈਨੂੰ ਥੱਪੜ ਮਾਰੇਂਗਾ ਤਾਂ ਮੈਂ ਮੁੱਕਾ

ਮਾਰ ਕੇ ਤੇਰਾ ਮੂੰਹ ਭੰਨ ਦਿਆਂਗਾ। ਪੰਡਿਤ ਨੇ ਸਮਝਿਆ ਕਿ ਗਾਂਗੇ ਦਾ ਉਤਰ ਹੈ ਕਿ ਮੈਂ ਇਨ੍ਹਾਂ ਪੰਜਾਂ ਨੂੰ ਹੀ ਕਾਬੂ ਕੀਤਾ ਹੋਇਆ ਹੈ।

ਇਸ ਸੈਨ (ਸੈਨਤ - ਇਸ਼ਾਰੇ) ਚਰਚਾ ਕਰਕੇ ਪੰਡਿਤ ਨੇ ਸਮਝਿਆ ਕਿ ਇਹ ਬਹੁਤ ਸਿਆਣਾ ਹੈ, ਜਿਸਨੇ ਮੇਰੇ ਸੈਨ ਪ੍ਰਸ਼ਨਾਂ ਦੇ ਬਿਲਕੁਲ ਠੀਕ ਉਤਰ ਦਿੱਤੇ ਹਨ। ਇਸ ਨਾਲ ਹੋਰ ਚਰਚਾ ਕਰਨੀ ਠੀਕ ਨਹੀਂ ਹੈ ਕਿਉਂਕਿ ਹੋਰ ਚਰਚਾ ਕਰਕੇ ਮੇਰੀ ਸਪਸ਼ਟ ਹਾਰ ਹੀ ਨਾ ਹੋ ਜਾਵੇ। ਇਸ ਨਾਲ ਹੁਣ ਮੇਲ ਕਰਨਾ ਹੀ ਚੰਗਾ ਹੈ। ਇਹ ਵੀਚਾਰ ਕੇ ਪੰਡਿਤ ਨੇ ਗਾਂਗੇ ਨੂੰ ਨਮਸ਼ਕਾਰ ਕਰਕੇ ਆਖਿਆ ਕਿ ਆਪ ਵੀ ਬੁਧੀਵਾਨ ਹੋ, ਸਾਨੂੰ ਆਪਸ ਵਿਚ ਮੇਲ ਮਿਲਾਪ ਕਰ ਲੈਣਾ ਹੀ ਯੋਗ ਹੈ। ਜਦ ਰਾਜਾ ਭੋਜ ਨੇ ਇਹ ਗੱਲ ਸੁਣੀ ਤਾਂ ਉਸ ਨੇ ਆਪਣੇ ਨਗਾਰਚੀ ਨੂੰ ਹੁਕਮ ਦਿੱਤਾ ਕਿ ਗਾਂਗੇ ਦੀ ਜਿੱਤ ਦਾ ਨਗਾਰਾ ਵਜਾ ਦਿਹੁ। ਪੰਡਿਤ ਹਾਰ ਗਿਆ ਤੇ ਗਾਂਗਾ ਜਿੱਤ ਗਿਆ ਹੈ। ਸੋ ਇਸ ਤਰ੍ਹਾਂ ਵੇਦ ਸ਼ਾਸਤ੍ਰਾਂ ਤੇ ਵਜਾਕਰਨ ਆਦਿਕ ਗ੍ਰੰਥਾਂ ਦੇ ਪੜ੍ਹਨ ਵਾਲਾ ਪੰਡਿਤ ਗਾਂਗੇ ਦੇ ਤੱਤ ਭਾਵ ਨੂੰ ਸਮਝ ਨਾ ਸਕਿਆ ਉਸ ਤੋਂ ਹਾਰ ਖਾ ਕੇ ਬਹੁਤ ਪਛੁਤਾਇਆ ਅਤੇ ਰੋਇਆ।

ਯਥਾ ਫੁਰਮਾਨ ਹੈ -

***ਪੰਡਿਤ ਰੋਵਹਿ ਗਿਆਨੁ ਗਵਾਇ॥***

(ਰਾਮਕਲੀ ਵਾਰ ਮ: ੧)

ਆਪਣੇ ਗਿਆਨ ਵਿਚ ਹਾਰ ਖਾ ਕੇ ਪੰਡਿਤ ਰੋਂਦੇ ਹਨ।

ਕਿਉਂਕਿ ਉਹ ਤੱਤ ਦੀ ਸਾਰ ਨਹੀਂ ਜਾਣਦੇ ਤੇ ਫੋਕੇ ਅੱਖਰੀ ਪੰਡਿਤ ਹੀ ਹੁੰਦੇ ਹਨ।

## ਅਠਾਈਵੀਂ ਪਉੜੀ

**ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ**
**ਸੋ ਕਿਉ ਮਨਹੁ ਵਿਸਾਰੀਐ॥**

ਜਿਹੜਾ ਪ੍ਰਮੇਸ਼ਰ ਮਾਤਾ ਦੇ ਗਰਭ ਵਿਚ ਪਾਲਣਾ ਕਰਦਾ ਹੈ, ਉਸਨੂੰ ਮਨ ਤੋਂ ਕਿਉਂ ਭੁਲਾਈਏ? ਅਰਥਾਤ ਉਸ ਪ੍ਰਤਿਪਾਲਕ ਨੂੰ ਸੁਆਸ ਸੁਆਸ ਯਾਦ ਕਰੀਏ

**ਮਨਹੁ ਕਿਉ ਵਿਸਾਰੀਐ ਏਵਡੁ ਦਾਤਾ**
**ਜਿ ਅਗਨਿ ਮਹਿ ਆਹਾਰੁ ਪਹੁਚਾਵਏ॥**

ਏਡੇ ਵੱਡੇ ਦਾਤੇ ਨੂੰ ਮਨ ਤੋਂ ਕਿਉਂ ਭੁਲਾਈਏ, ਜੋ ਮਾਤਾ ਦੇ ਪੇਟ ਦੀ ਅਗਨੀ ਵਿਚ ਵੀ ਖਾਣਾ ਪਹੁੰਚਾਉਂਦਾ ਹੈ।



**ਓਸ ਨੋ ਕਿਹੁ ਪੋਹਿ ਨ ਸਕੀ**
**ਜਿਸ ਨਉ ਆਪਣੀ ਲਿਵ ਲਾਵਏ॥**

ਓਸ ਨੂੰ ਕੋਈ (ਵਿਘਨ, ਦੁਖ ਕਲੇਸ਼) ਪੋਹ ਨਹੀਂ ਸਕਦਾ ਜਿਸ ਨੂੰ ਪ੍ਰਮੇਸ਼ਰ ਆਪਣੀ ਪ੍ਰੀਤੀ ਲਾਉਂਦਾ ਹੈ।

**ਆਪਣੀ ਲਿਵ ਆਪੇ ਲਾਏ**
**ਗੁਰਮੁਖਿ ਸਦਾ ਸਮਾਲੀਐ॥**

ਆਪਣੀ ਪ੍ਰੀਤੀ ਉਹ ਆਪ ਹੀ ਲਾਉਂਦਾ ਹੈ, ਗੁਰਮੁਖ ਹੋ ਕੇ ਉਸਨੂੰ ਗੁਰਾਂ ਦੁਆਰੇ ਸਦਾ ਯਾਦ ਰਖੀਏ।

**ਕਹੈ ਨਾਨਕੁ ਏਵਡੁ ਦਾਤਾ**
**ਸੋ ਕਿਉ ਮਨਹੁ ਵਿਸਾਰੀਐ ॥੨੮॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਫ਼ੁਰਮਾਉਂਦੇ ਹਨ, ਜਿਹੜਾ (ਮਾਤਾ ਦੇ ਪੇਟ ਵਿਚ ਖਾਣਾ ਦੇਣ ਵਾਲਾ) ਏਡਾ ਵੱਡਾ ਦਾਤਾ ਹੈ ਉਸਨੂੰ ਮਨ ਤੋਂ ਕਿਉਂ ਭੁਲਾਈਏ॥ ੨੮॥

ਭਾਵਾਰਥ - ਸਤਾਈਵੀਂ ਪਉੜੀ ਵਿਚ ਸੂਚਨਾ ਸੀ ਕਿ ਵੇਦ ਸ਼ਾਸਤ੍ਰ ਕੇਵਲ ਕਰਮ ਕਾਂਡ ਦੀ ਹੀ ਵੀਚਾਰ ਕਰਦੇ ਹਨ, ਹਰਤਾ ਕਰਤਾ ਪ੍ਰਭੂ ਦੀ ਖ਼ਬਰ ਨਹੀਂ ਪਾ ਸਕੇ ਕਿ ਉਹ ਕੈਸਾ ਹੈ, ਤੇ ਕਿਸ ਰੰਗ ਰੂਪ ਵਿਚ ਹੈ। ਸੰਸਾਰ ਮੋਹ ਮਾਇਆ ਦੀ ਨੀਂਦ ਵਿਚ ਸੁੱਤਾ ਹੋਇਆ ਹੈ, ਜਿਸ ਪੁਰਸ਼ ਉਤੇ ਕਿਰਪਾ ਕਰਦਾ ਹੈ ਉਹ ਗਿਆਨ ਅਵਸਥਾ ਵਿਚ ਜਾਗਦਾ ਹੈ।

ਇਸ ਪਉੜੀ ਵਿਚ ਕਥਨ ਕਰਦੇ ਹਨ ਕਿ ਜਿਹੜਾ ਪ੍ਰਮੇਸ਼ਰ ਮਾਤਾ ਦੇ ਪੇਟ ਦੀ ਅਗਨੀ ਵਿਚ ਜੀਵ ਦੀ ਰਖਿਆ ਕਰਦਾ ਹੈ, ਅਤੇ ਉਥੇ ਰੋਜ਼ੀ ਦੇਂਦਾ ਹੈ, ਉਸਨੂੰ ਸਦਾ ਯਾਦ ਕਰਕੇ ਉਸਦੇ ਗੁਣ ਗਾਇਨ ਕਰੀਏ। ਜਿਸ ਨੂੰ ਉਹ ਬਖ਼ਸ਼ਿਸ਼ ਕਰਦਾ ਹੈ। ਉਸਨੂੰ ਆਪਣੇ ਨਾਮ ਦੀ ਪ੍ਰੀਤੀ ਆਪੇ ਹੀ ਲਾ ਦੇਂਦਾ ਹੈ, ਐਸੇ ਪ੍ਰੀਤਵਾਨ ਪੁਰਸ਼ ਨੂੰ ਕੋਈ ਵਿਘਨ ਅਸਰ ਨਹੀਂ ਕਰਦਾ। ਐਸੇ ਦਾਤੇ ਪ੍ਰਭੂ ਨੂੰ ਸਦਾ ਹੀ ਯਾਦ ਰਖੀਏ ਤੇ ਚਿਤ ਵਿਚ ਵਸਾਈਏ।

## ੨੮. ਸਾਖੀ

# ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ॥

ਜੈਸਾ ਕਿ - ਭਾਈ ਮਨੀ ਸਿੰਘ ਜੀ ਜਿਨ੍ਹਾਂ ਦੀ ਲਿਵ ਸੱਚੇ ਨਾਮ ਨਾਲ ਲੱਗੀ ਹੋਈ ਸੀ। ਜਦ ਜਲਾਦ ਆਪ ਜੀ ਦਾ ਬੰਦ ਬੰਦ ਕੱਟਣ

ਲਗੇ ਤਾਂ ਆਪ ਜੀ ਚੌਂਕੜਾ ਮਾਰਕੇ ਅਡੋਲ ਬੈਠੇ ਰਹੇ, ਸੀ ਤਕ ਨਾ ਕੀਤੀ। ਆਪ ਜੀ ਦੇ ਇਸ ਅਡੋਲਤਾ ਅਤੇ ਸਰੀਰਕ ਕਸ਼ਟ ਨੂੰ ਸਹਾਰਨ ਦੇ ਕਰਤੱਵ ਨੂੰ ਵੇਖਕੇ ਜਲਾਦ ਵੀ ਅਤਿ ਹੈਰਾਨ ਤੇ ਪਰੇਸ਼ਾਨ ਰਹਿ ਗਏ।

ਭਾਈ ਮਨੀ ਸਿੰਘ ਜੀ ਪਿੰਡ ਕੈਬੋਵਾਲ ਰਾਜ ਪਟਿਆਲਾ ਦੇ ਵਸਨੀਕ ਚੌਧਰੀ ਕਾਲੇ ਦੇ ਪੁੱਤਰ ਸਨ। ਅੱਜ ਕਲ ਇਸ ਪਿੰਡ ਦਾ ਥੇਹ ਸੁਨਾਮ ਦੇ ਲਾਗੇ ਦਸਿਆ ਜਾਂਦਾ ਹੈ। ਚੌਧਰੀ ਕਾਲੇ ਨੇ ਆਪਣੇ ਇਸ ਮਨੀਏ ਪੁੱਤਰ ਨੂੰ ਪੰਜ ਸਾਲ ਦੀ ਉਮਰ ਵਿਚ ਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਅਰਪਨ ਕਰ ਦਿੱਤਾ ਸੀ। ਅਤੇ ਨਿਜੀ ਸੇਵਕ ਦੇ ਰੂਪ ਵਿਚ ਇਹ ਗੁਰੂ ਘਰ ਦੀ ਸੇਵਾ ਕਰਦਾ ਰਿਹਾ। ਸੰਮਤ ੧੭੫੬ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਪਾਨ ਕਰਕੇ ਇਹ ਤਿਆਰ ਬਰ ਤਿਆਰ ਸਿੰਘ ਸਜ ਗਿਆ। ਪੋਹ ਸੰਮਤ ੧੭੬੧ ਵਿਚ ਜਦ ਗੁਰੂ ਜੀ ਨੇ ਅਨੰਦਪੁਰ ਛੱਡਿਆ ਤਾਂ ਰੋਪੜ ਤੋਂ ਇਹ ਮਾਤਾ ਸੁੰਦਰੀ ਜੀ ਤੇ ਸਾਹਿਬ ਦੇਵਾਂ ਜੀ ਨੂੰ ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਦਿੱਲੀ ਲੈ ਗਿਆ। ਸੰਮਤ ੧੭੬੨ ਵਿਚ ਭਾਈ ਮਨੀ ਸਿੰਘ ਦਿੱਲੀ ਤੋਂ ਦੋਹਾਂ ਮਾਤਾ ਜੀਆਂ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਦਮਦਮੇ ਆਇਆ। ਇਥੇ ਇਸਤੋਂ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਵਾਈ ਅਤੇ ਥਾਂ ਪਰ ਥਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਲਿਖਵਾਈ। ਸਤਿਗੁਰੂ ਜੀ ਏਥੋਂ ਜਦ ਦੱਖਣ ਨੂੰ ਚਲੇ ਗਏ ਤਾਂ ਆਪ ਜੀ ਮਾਤਾ ਜੀ ਪਾਸ ਦਿੱਲੀ ਚਲੇ ਗਏ ਅਤੇ ਉਥੇ ਹੀ ਰਹੇ।

ਉਪ੍ਰੰਤ ਮਾਤਾ ਸੁੰਦਰੀ ਜੀ ਨੇ ਸੰਮਤ ੧੭੭੮ ਵਿਚ ਭਾਈ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਗ੍ਰੰਥੀ ਥਾਪ ਦਿੱਤਾ ਅਤੇ ਇਹ ਅੰਮ੍ਰਿਤਸਰ ਆ ਗਏ।

ਅੰਮ੍ਰਿਤਸਰ ਆਪਣੀ ਗ੍ਰੰਥੀ ਦੀ ਸੇਵਾ ਸਮੇਂ ਭਾਈ ਜੀ ਨੇ ਹਰ ਇਕ

ਗੁਰੂ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਇਕੱਠੀ ਕਰਕੇ ਉਸ ਦੀਆਂ ਵੱਖ ਵੱਖ ਪੋਥੀਆਂ ਬਣਾ ਦਿੱਤੀਆਂ ਅਤੇ ਏਸੇ ਤਰ੍ਹਾਂ ਹੀ ਹਰ ਇਕ ਭਗਤ ਦੀ ਬਾਣੀ ਦੀਆਂ ਵੀ ਵੱਖ ਵੱਖ ਪੋਥੀਆਂ ਤਿਆਰ ਕਰ ਦਿੱਤੀਆਂ। ਉਪ੍ਰੰਤ ਜਦ ਅਕਾਲ ਤਖ਼ਤ ਉਤੇ ਪੰਥ ਦਾ ਇਕੱਠ ਹੋਇਆ ਤਾਂ ਭਾਈ ਜੀ ਨੇ ਬੜੇ ਮਾਨ ਨਾਲ ਆਪਣੀਆਂ ਇਹ ਪੋਥੀਆਂ ਪੰਥ ਦੇ ਮੁਖੀਆਂ ਨੂੰ ਵਿਖਾਈਆਂ, ਪਰ ਪੰਥ ਮੁਖੀਆਂ ਨੇ ਜਦ ਇਹ ਪੋਥੀਆਂ ਵੇਖੀਆਂ ਤਾਂ ਉਨ੍ਹਾਂ ਨੇ ਭਾਈ ਜੀ ਨੂੰ ਸਰਾਪ ਦੇ ਦਿੱਤਾ ਕਿ ਜਿਸ ਤਰ੍ਹਾਂ ਤੁਸਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅੰਗ ਅੰਗ ਜੁਦਾ ਕੀਤਾ ਹੈ ਇਸ ਤਰ੍ਹਾਂ ਤੁਹਾਡਾ ਵੀ ਅੰਗ ਅੰਗ ਕਟਿਆ ਜਾਵੇਗਾ।

ਖ਼ਾਲਸਾ ਜੀ ਦਾ ਇਹ ਸਰਾਪ ਸੁਣ ਕੇ ਭਾਈ ਜੀ ਨੇ ਹੱਥ ਜੋੜਕੇ ਪੰਥ ਤੋਂ ਮਾਫ਼ੀ ਮੰਗੀ ਅਤੇ ਬੇਨਤੀ ਕੀਤੀ ਕਿ ਖ਼ਾਲਸਾ ਜੀ! ਅਰਦਾਸ ਕਰੋ ਕਿ ਤੁਹਾਡਾ ਬਚਨ ਸੱਤ ਹੋਵੇ ਅਤੇ ਮੇਰਾ ਸਿੱਖੀ ਸਿਦਕ ਅੰਤ ਤਕ ਨਿਭ ਜਾਵੇ। ਖ਼ਾਲਸਾ ਜੀ ਨੇ ਭਾਈ ਜੀ ਦੀ ਸ਼ਰਧਾ ਪ੍ਰੇਮ ਤੇ ਸੇਵਾ ਵੇਖ ਕੇ ਇਸ ਤਰ੍ਹਾਂ ਹੀ ਅਰਦਾਸਾ ਕਰ ਦਿੱਤਾ ਕਿ ਇਨ੍ਹਾਂ ਦਾ ਬੰਦ ਬੰਦ ਜੁਦਾ ਹੋਣ ਸਮੇਂ ਸਿੱਖੀ ਸਿਦਕ ਅਡੋਲ ਬਣਿਆ ਰਹੇ।

ਲਾਹੌਰ ਦੇ ਸੂਬੇ ਨੇ ਕਈ ਸਾਲਾਂ ਤੋਂ ਅੰਮ੍ਰਿਤਸਰ ਦੀਪਮਾਲਾ ਦਾ ਮੇਲਾ ਨਹੀਂ ਸੀ ਲੱਗਣ ਦਿੱਤਾ, ਜਿਹੜਾ ਕੋਈ ਸਿੱਖ ਅੰਮ੍ਰਿਤਸਰ ਦਰਸ਼ਨ ਜਾਂ ਇਸ਼ਨਾਨ ਕਰਨ ਦਾ ਯਤਨ ਕਰਦਾ ਸੀ ਉਸ ਨੂੰ ਹੀ ਹਕੂਮਤ ਦੇ ਪਹਿਰੇਦਾਰ ਫੜਕੇ ਕਤਲ ਕਰ ਦੇਂਦੇ ਸਨ। ਇਕ ਵਾਰ ਭਾਈ ਜੀ ਨੇ ਲਾਹੌਰ ਦੇ ਸੂਬੇ ਨੂੰ ਪੰਜ ਹਜ਼ਾਰ ਰੁਪਯਾ ਦੇਣਾ ਕਰਕੇ ਦਿਵਾਲੀ ਦਾ ਮੇਲਾ ਕਰਨ ਦੀ ਆਗਿਆ ਲੈ ਲਈ ਅਤੇ ਖ਼ਾਲਸਾ ਜੀ ਨੂੰ ਜਿਥੇ ਕਿਥੇ ਚਿੱਠੀਆਂ ਭੇਜ ਦਿੱਤੀਆਂ ਕਿ ਇਸ ਸਾਲ ਦੀਪਮਾਲਾ ਲੱਗਣ ਦੀ ਸੂਬੇ ਤੋਂ ਆਗਿਆ ਲੈ ਲਈ ਹੈ, ਸਭ ਜਥੇ ਅੰਮ੍ਰਿਤਸਰ ਪਹੁੰਚ ਕੇ ਦਰਸ਼ਨ

ਇਸ਼ਨਾਨ ਦਾ ਲਾਭ ਉਠਾਓ।

ਪਰ ਦੀਪਮਾਲਾ ਦੇ ਸਮੇਂ ਸੂਬੇ ਨੇ ਅੰਮ੍ਰਿਤਸਰ ਦੇ ਚਾਰ ਚੁਫੇਰੇ ਆਪਣੀਆਂ ਫ਼ੌਜਾਂ ਦੇ ਪਹਿਰੇ ਲਾ ਦਿੱਤੇ ਜਿਸ ਕਰਕੇ ਕੋਈ ਜਥਾ ਵੀ ਡਰਦਾ ਮੇਲੇ ਉਤੇ ਨਾ ਪਹੁੰਚ ਸਕਿਆ। ਅਤੇ ਮੇਲਾ ਨਾ ਲੱਗਣ ਕਰਕੇ ਚੜ੍ਹਾਵਾ ਕੋਈ ਨਾ ਚੜ੍ਹਿਆ।

ਮੇਲੇ ਪਿੱਛੋਂ ਸੂਬੇ ਨੇ ਭਾਈ ਜੀ ਤੋਂ ਪੰਜ ਹਜ਼ਾਰ ਰੁਪਯਾ ਮੰਗਿਆ ਪਰ ਚੜ੍ਹਾਵਾ ਨਾ ਚੜ੍ਹਨ ਕਰਕੇ ਭਾਈ ਜੀ ਰੁਪਯਾ ਨਾ ਦੇ ਸਕੇ। ਜਿਸ ਕਰਕੇ ਸੂਬੇ ਨੇ ਲਾਹੌਰ ਸੱਦ ਕੇ ਭਾਈ ਜੀ ਨੂੰ ਕੈਦ ਕਰ ਦਿੱਤਾ ਅਤੇ ਮੁਸਲਮਾਨ ਹੋ ਜਾਣ ਵਾਸਤੇ ਆਖਿਆ। ਜਦ ਭਾਈ ਜੀ ਮੁਸਲਮਾਨ ਹੋਣਾ ਨਾ ਮੰਨੇ ਤਾਂ ਆਪ ਜੀ ਨੂੰ ਅੰਗ ਅੰਗ ਕੱਟੇ ਜਾਣ ਦੀ ਸਜ਼ਾ ਦਿੱਤੀ ਗਈ।



ਜਦ ਜਲਾਦ ਆਪ ਜੀ ਦੇ ਅੰਗ ਅੰਗ ਕੱਟਣ ਲੱਗਾ ਤਾਂ ਉਸਨੇ ਪਹਿਲੇ ਆਪ ਜੀ ਦੇ ਹੱਥ ਦੇ ਗੁਟ ਉਤੇ ਵਾਰ ਕੀਤਾ। ਪਰ ਭਾਈ ਜੀ ਨੇ ਉਸਨੂੰ ਕਿਹਾ ਭਾਈ! ਆਪਣੇ ਮਾਲਕ ਦੇ ਹੁਕਮ ਨੂੰ ਪੂਰਾ ਕਰ, ਤੈਨੂੰ ਬੰਦ ਬੰਦ ਕੱਟਣ ਦਾ ਹੁਕਮ ਹੈ ਆਹ ਵੇਖ, ਹਰ ਇਕ ਉਂਗਲੀ ਦੇ ਤਿੰਨ ਤਿੰਨ ਜੋੜ ਹਨ ਤੇ ਫੇਰ ਗੁਟ ਆਉਂਦਾ ਹੈ, ਤੂੰ ਪਹਿਲਾਂ ਉਂਗਲਾਂ ਦੇ ਜੋੜ ਇਕ ਇਕ ਕਰਕੇ ਕੱਟ ਅਤੇ ਫੇਰ ਗੁੱਟ ਕੱਟਣਾ।

ਭਾਈ ਜੀ ਚੌਂਕੜੀ ਮਾਰ ਕੇ ਆਪਣੇ ਮਾਲਕ ਦੇ ਚਰਨਾਂ ਵਿਚ ਲਿਵ ਲਾਕੇ ਬੈਠੇ ਰਹੇ ਅਤੇ ਜਲਾਦ ਬੰਦ ਬੰਦ ਕੱਟਦਾ ਰਿਹਾ। ਜਲਾਦ ਹੈਰਾਨ ਸੀ ਕਿ ਇਨ੍ਹਾਂ ਨੂੰ ਕੋਈ ਦੁਖ ਕਲੇਸ਼ ਅਨੁਭਵ ਨਹੀਂ ਹੋ ਰਿਹਾ। ਇਹ ਇਉਂ ਅਡੋਲ ਬੈਠੇ ਹਨ ਕਿ ਜਿਵੇਂ ਇਹ ਸਰੀਰ ਉਨ੍ਹਾਂ ਦਾ ਹੈ ਹੀ ਨਹੀਂ।

ਗੁਰੂ ਜੀ ਦਾ ਇਹ ਵਾਕ ਭਾਈ ਜੀ ਤੇ ਪੂਰਨ ਘਟਦਾ ਹੈ - "**ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ॥**'

ਇਹ ਘਟਨਾ ਸੰਮਤ ੧੭੯੪ ਵਿਚ ਲਾਹੌਰ ਸ਼ਾਹੀ ਕਿਲ੍ਹੇ ਦੇ ਚੜ੍ਹਦੇ ਪਾਸੇ ਹੋਈ ਸੀ। ਇਥੇ ਸ਼ਹੀਦ ਗੰਜ ਭਾਈ ਮਨੀ ਸਿੰਘ ਪ੍ਰਸਿੱਧ ਅਸਥਾਨ ਵਿਦਮਾਨ ਹੈ।

## ਉਂਨਤੀਵੀਂ ਪਉੜੀ

**ਜੈਸੀ ਅਗਨਿ ਉਦਰ ਮਹਿ**
**ਤੈਸੀ ਬਾਹਰਿ ਮਾਇਆ॥**

ਜਿਹੋ ਜਿਹੀ ਮਾਤਾ ਦੇ ਪੇਟ ਵਿਚ ਜਠਰਾ ਅਗਨੀ ਹੁੰਦੀ ਹੈ,ਤਿਹੋ ਜਿਹੀ ਹੀ ਬਾਹਰ ਜਗਤ ਵਿਚ ਮਾਇਆ ਹੈ।

**ਮਾਇਆ ਅਗਨਿ ਸਭ ਇਕੋ ਜੇਹੀ,**
**ਕਰਤੈ ਖੇਲੁ ਰਚਾਇਆ॥**

ਸੰਸਾਰ ਵਿਚ ਮਾਇਆ ਤੇ ਪੇਟ ਵਿਚ ਅਗਨੀ ਦੋਵੇਂ ਇਕੋ ਜੇਹੀਆਂ ਹਨ, ਇਹ ਕਰਤਾ ਪੁਰਖ ਨੇ ਇਕ ਖੇਡ ਰਚੀ ਹੋਈ ਹੈ।

**ਜਾ ਤਿਸੁ ਭਾਣਾ ਤਾ ਜੰਮਿਆ**
**ਪਰਵਾਰਿ ਭਲਾ ਭਾਇਆ॥**

ਜਦ ਕਰਤਾ ਪੁਰਖ ਨੂੰ ਭਾਉਂਦਾ ਹੈ ਤਾਂ ਬਾਲਕ ਜੰਮਦਾ ਹੈ, ਅਤੇ (ਉਹ ਬਾਲਕ) ਪ੍ਰਵਾਰ ਨੂੰ ਚੰਗਾ ਲੱਗਦਾ ਹੈ।

**ਲਿਵ ਛੁੜਕੀ ਲਗੀ ਤ੍ਰਿਸਨਾ**
**ਮਾਇਆ ਅਮਰੁ ਵਰਤਾਇਆ॥**

ਜੰਮਣ ਸਾਰ ਹੀ ਜੀਵ ਦੀ ਪ੍ਰਮਾਤਮਾ ਨਾਲ ਲੱਗੀ ਹੋਈ ਲਿਵ

ਛੁਟ ਗਈ ਅਤੇ ਤ੍ਰਿਸ਼ਨਾ ਲੱਗ ਗਈ। ਬਾਹਰ ਦੀ ਮਾਇਆ ਨੇ ਆਪਣਾ ਹੁਕਮ ਵਰਤਾ ਦਿੱਤਾ।

**ਏਹ ਮਾਇਆ ਜਿਤੁ ਹਰਿ ਵਿਸਰੈ**
**ਮੋਹੁ ਉਪਜੈ ਭਾਉ ਦੂਜਾ ਲਾਇਆ॥**

ਏਹੋ ਹੀ ਮਾਇਆ ਹੈ ਜਿਸ ਨਾਲ ਹਰੀ ਨਾਮ ਵਿਸਰ ਜਾਂਦਾ ਹੈ, (ਸਨਬੰਧੀਆਂ ਦਾ) ਮੋਹ ਪੈਦਾ ਹੋ ਜਾਂਦਾ ਹੈ ਅਤੇ ਦਵੈਤ ਭਾਉ (ਹਉਮੈ) ਲੱਗ ਜਾਂਦੀ ਹੈ।

**ਕਹੈ ਨਾਨਕੁ ਗੁਰ ਪਰਸਾਦੀ**
**ਜਿਨਾ ਲਿਵ ਲਾਗੀ**
**ਤਿਨੀ ਵਿਚੇ ਮਾਇਆ ਪਾਇਆ॥ ੨੯॥**



ਗੁਰੂ (ਨਾਨਕ ਰੂਪ ਅਮਰਦਾਸ) ਜੀ ਕਥਨ ਕਰਦੇ ਹਨ ਕਿ ਗੁਰੂ ਦੀ ਕ੍ਰਿਪਾ ਨਾਲ ਜਿਨ੍ਹਾਂ ਦੀ ਪ੍ਰਭੂ ਨਾਲ ਪ੍ਰੀਤੀ ਲੱਗ ਗਈ ਹੈ, ਉਨ੍ਹਾਂ ਨੇ ਮਾਇਆ ਦੇ ਵਿਚ ਰਹਿਕੇ ਹੀ ਉਸਨੂੰ ਪਾ ਲਿਆ ਹੈ॥੨੯॥

ਭਾਵਾਰਥ - ਅਠਾਈਵੀਂ ਪਉੜੀ ਵਿਚ ਕਥਨ ਹੈ ਕਿ ਪ੍ਰਮਾਤਮਾ ਜਿਹੜਾ ਮਾਤਾ ਦੇ ਪੇਟ ਵਿਚ ਜੀਵ ਦੀ ਪਾਲਣਾ ਕਰਦਾ ਹੈ ਉਸਨੂੰ ਸਦਾ ਯਾਦ ਰਖਣਾ ਚਾਹੀਦਾ ਹੈ। ਕਿਉਂਕਿ ਜਿਸਨੂੰ ਪ੍ਰਮਾਤਮਾ ਆਪਣੀ ਪ੍ਰੀਤੀ ਲਾਉਂਦਾ ਹੈ, ਉਸਨੂੰ ਕੋਈ ਦੁੱਖ ਕਲੇਸ਼ ਆਦਿ ਵਿਘਨ ਪੋਹ ਨਹੀਂ ਸਕਦਾ। ਗੁਰੂ ਦੇ ਉਪਦੇਸ਼ ਦੁਆਰਾ ਉਸ ਨੂੰ ਚਿੱਤ ਵਿਚ ਸਦਾ ਹੀ ਯਾਦ ਕਰਨਾ ਚਾਹੀਦਾ ਹੈ।

ਇਸ ਪਉੜੀ ਵਿਚ ਕਥਨ ਹੈ ਕਿ ਮਾਤਾ ਦੇ ਗਰਭ ਦੀ ਅੱਗਨੀ ਤੇ ਸੰਸਾਰ ਦੀ ਮਾਇਆ ਦੋਵੇਂ ਇਕੋ ਜਿਹੀਆਂ ਹਨ।ਮਾਤਾ ਦੇ ਪੇਟ ਵਿਚ ਜਿਹੜੀ ਇਸ ਦੀ ਲਿਵ ਪ੍ਰਮਾਤਮਾ ਨਾਲ ਲੱਗੀ ਹੋਈ ਸੀ ਉਹ ਪੇਟ

ਤੋਂ ਬਾਹਰ ਆਣ ਕੇ ਛੁਟ ਗਈ ਅਤੇ ਮਾਇਆ ਦੇ ਪ੍ਰਭਾਵ ਨਾਲ ਤ੍ਰਿਸ਼ਨਾ ਲੱਗ ਗਈ। ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਦੀ ਪ੍ਰਮਾਤਮਾ ਨਾਲ ਲਿਵ ਲੱਗ ਜਾਂਦੀ ਹੈ, ਉਹ ਇਸ ਸੰਸਾਰਕ ਮਾਇਆ ਦੇ ਵਿਚ ਹੀ ਉਸਨੂੰ ਪਾ ਲੈਂਦੇ ਹਨ।

## ੨੯. ਸਾਖੀ

**ਕਹੈ ਨਾਨਕੁ ਗੁਰ ਪਰਸਾਦੀ
ਜਿਨਾ ਲਿਵ ਲਾਗੀ
ਤਿਨੀ ਵਿਚੇ ਮਾਇਆ ਪਾਇਆ॥**

ਜੈਸਾ ਕਿ - ਬਾਬਾ ਬੁੱਢਾ ਜੀ ਜੋ ਗੁਰੂ ਕੀ ਬੀੜ ਵਿਚ ਆਪਣੇ ਹੱਥੀਂ ਹਲ ਵਾਹਕੇ ਅਤੇ ਵਾਹੀ ਕਰਕੇ ਗੁਰੂ ਕੇ ਲੰਗਰ ਵਾਸਤੇ ਅਨਾਜ ਭੇਜਦੇ ਰਹੇ ਅਤੇ ਗੁਰੂ ਜੀ ਦੇ ਪਰਮ ਪ੍ਰੇਮੀ ਗੁਰਮੁਖ ਜੀਵਨ ਮੁਕਤ ਸਿੱਖ ਹੋ ਕੇ ਮਾਇਆ ਦੇ ਵਿਚ ਹੀ ਪ੍ਰਭੂ ਨੂੰ ਪ੍ਰਾਪਤ ਹੋਏ।



ਭਾਈ ਬੁੱਢਾ ਜੀ ਕੱਥੂ ਨੰਗਲ ਜ਼ਿਲਾ ਅੰਮ੍ਰਿਤਸਰ ਦੇ ਨਿਵਾਸੀ ਭਾਈ ਸੁੱਘਾ ਰੰਧਾਵਾ ਦੇ ਘਰ ਮਾਤਾ ਗੌਰਾਂ ਦੇ ਉਦਰ ਤੋਂ ੭ ਕਤਕ ਸੰਮਤ ੧੫੬੩ ਨੂੰ ਪੈਦਾ ਹੋਏ। ਮਾਤਾ ਪਿਤਾ ਨੇ ਆਪ ਜੀ ਦਾ ਨਾਮ ਬੂੜਾ ਰਖਿਆ। ਸੰਮਤ ੧੫੭੫ ਵਿਚ ਇਕ ਦਿਨ ਜਦ ਬੂੜਾ ਜੀ ਆਪਣੀ ਜੂਹ ਵਿਚ ਡੰਗਰ ਚਾਰ ਰਹੇ ਸਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਅਚਾਨਕ ਹੀ ਵਿਚਰਦੇ ਹੋਏ ਉਸ ਜੂਹ ਵਿਚ ਆਣ ਬਿਰਾਜੇ। ਬੂੜਾ ਬੜੇ ਪ੍ਰੇਮ ਨਾਲ ਆਪ ਜੀ ਪਾਸ ਦੁੱਧ ਲੈ ਕੇ ਹਾਜ਼ਰ ਹੋਇਆ ਅਤੇ ਗਿਆਨ ਬਿਬੇਕ ਦੀਆਂ ਗੱਲਾਂ ਕਰਨ ਲੱਗਾ। ਸਤਿਗੁਰੂ ਜੀ ਨੇ ਉਸਦੀਆਂ ਅਜਿਹੀਆਂ ਸੂਝ ਬੂਝ ਵਾਲੀਆਂ ਗੱਲਾਂ ਸੁਣਕੇ ਬਚਨ ਕੀਤਾ ਕਿ ਹੇ ਬਾਲਕ! ਤੇਰੀ

ਉਮਰ ਭਾਵੇਂ ਛੋਟੀ ਹੈ ਪਰ ਸਮਝ ਕਰਕੇ ਤੂੰ ਬੁੱਢਾ ਹੈਂ। ਆਪ ਜੀ ਦੇ ਇਸ ਅਟੱਲ ਬਚਨ ਕਰਕੇ ਬੂੜਾ ਜੀ ਦਾ ਨਾਮ ਉਸ ਦਿਨ ਤੋਂ ਹੀ ਬੁੱਢਾ ਪ੍ਰਸਿੱਧ ਹੋ ਗਿਆ।

ਬਾਬਾ ਜੀ ਦਾ ਜੀਵਨ ਸਿੱਖੀ ਜੀਵਨ ਦਾ ਇਕ ਨਮੂਨਾ ਸੀ ਜਿਸ ਕਰਕੇ ਗੁਰੂ ਘਰ ਵਿਚ ਆਪ ਜੀ ਨੂੰ ਬਹੁਤ ਮਾਨ ਵਡਿਆਈ ਪ੍ਰਾਪਤ ਹੈ। ਸੰਮਤ ੧੬੬੧ ਵਿਚ ਆਪ ਜੀ ਹਰਿਮੰਦਰ ਸਾਹਿਬ ਦੇ ਪਹਿਲੇ ਗ੍ਰੰਥੀ ਥਾਪੇ ਗਏ। ਦੂਜੀ ਪਾਤਿਸ਼ਾਹੀ ਤੋਂ ਲੈਕੇ ਛੇਵੀਂ ਪਾਤਿਸ਼ਾਹੀ ਤਕ ਗੁਰ ਗੱਦੀ ਦਾ ਤਿਲਕ ਸਥਾਪਤ ਗੁਰੂ ਨੂੰ ਆਪ ਜੀ ਦੇ ਹੱਥੋਂ ਹੀ ਲਵਾਇਆ ਜਾਂਦਾ ਸੀ। ਆਪ ਜੀ ਦੇ ਵਰ ਨਾਲ ਹੀ ਮਾਤਾ ਗੰਗਾ ਜੀ ਦੇ ਘਰ ਸ੍ਰੀ ਹਰਿ ਗੋਬਿੰਦ ਜੀ ਨੇ ਜਨਮ ਲਿਆ ਸੀ। ਆਪ ਜੀ ਰਹਿਣੀ ਦੇ ਪੂਰੇ ਅਤੇ ਕਰਣੀ ਦੇ ਸੂਰੇ ਨਾਮ ਸਿਮਰਨ ਵਾਲੇ ਬ੍ਰਹਮ ਗਿਆਨੀ ਸਨ ਜਿਨ੍ਹਾਂ ਨੇ ਵਿਚੇ ਗ੍ਰਹਿਸਤ ਉਦਾਸ ਵਾਲੀ ਅਵਸਥਾ ਧਾਰਨ ਕਰਕੇ ਪਰਮ ਪਦਵੀ ਪ੍ਰਾਪਤ ਕੀਤੀ। ਆਪ ਜੀ ੧੪ ਮਘਰ ਸੰਮਤ ੧੬੮੮ ਨੂੰ ਪਿੰਡ ਰਮਦਾਸ ਜ਼ਿਲਾ ਅੰਮ੍ਰਿਤਸਰ ਵਿਚ ਬੈਕੁੰਠ ਧਾਮ ਨੂੰ ਗਏ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਜੀ ਦਾ ਸਸਕਾਰ ਪਿੰਡ ਰਮਦਾਸ ਪਹੁੰਚ ਕੇ ਆਪਣੀ ਹੱਥੀਂ ਕੀਤਾ। ਬਾਬਾ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਸ ਵਾਕ ਨੂੰ ਪੂਰਨ ਸਫਲ ਕੀਤਾ–

*"ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥੨॥*

(ਗੂਜਰੀ ਵਾਰ ਮ: ੫, ਪੰਨਾ ੫੨੨)

ਇਹ ਸੀ –

*"ਗੁਰਪਰਸਾਦੀ ਜਿਨਾ ਲਿਵ ਲਾਗੀ*
*ਤਿਨੀ ਵਿਚੇ ਮਾਇਆ ਪਾਇਆ॥"*

## ਤੀਹਵੀਂ ਪਉੜੀ

**ਹਰਿ ਆਪਿ ਅਮੁਲਕੁ ਹੈ**
**ਮੁਲਿ ਨ ਪਾਇਆ ਜਾਇ॥**

ਹਰੀ ਆਪ ਅਮੋਲਕ ਹੈ ਉਸ ਦਾ ਮੁੱਲ (ਅੰਤ) ਨਹੀਂ ਪਾਇਆ ਜਾਂਦਾ।

**ਮੂਲਿ ਨ ਪਾਇਆ ਜਾਇ ਕਿਸੈ ਵਿਟਹੁ**
**ਰਹੇ ਲੋਕ ਵਿਲਲਾਇ॥**

ਉਸਦਾ ਮੁੱਲ ਕਿਸੇ ਪਾਸੋਂ ਨਹੀਂ ਪਾਇਆ ਜਾ ਸਕਦਾ, ਲੋਕ (ਜਪੀ ਤਪੀ ਤੇ ਰਿਖੀ ਮੁਨੀ ਆਦਿ) ਵਿਲਕ ਰਹੇ ਹਨ। ਉਸਦਾ ਮੁੱਲ (ਅੰਤ) ਪਾਉਣ ਵਾਸਤੇ।



**ਐਸਾ ਸਤਿਗੁਰੁ ਜੇ ਮਿਲੈ**
**ਤਿਸ ਨੋ ਸਿਰੁ ਸਉਪੀਐ**
**ਵਿਚਹੁ ਆਪੁ ਜਾਇ॥**

ਜੇ ਕੋਈ ਅਜਿਹਾ (ਉਸਦਾ ਮੁੱਲ ਪਾਉਣ ਵਾਲਾ) ਗੁਰੂ ਮਿਲ ਪਵੇ ਤਾਂ ਉਸਨੂੰ ਸਿਰ ਭੇਟਾ ਕਰ ਦੇਈਏ ਜਿਸ ਕਰਕੇ ਅੰਦਰੋਂ ਆਪਾ-ਭਾਵ (ਹਉਮੈਂ) ਦੂਰ ਹੋ ਜਾਵੇ।

**ਜਿਸ ਦਾ ਜੀਉ ਤਿਸੁ ਮਿਲਿ ਰਹੈ**
**ਹਰਿ ਵਸੈ ਮਨਿ ਆਇ॥**

ਫਿਰ ਹਰੀ ਮਨ ਵਿਚ ਆ ਵਸੇਗਾ ਤੇ ਇਹ ਜੀਵ ਉਸਨੂੰ ਮਿਲ ਪਵੇਗਾ। (ਜਿਸਦੀ ਇਹ ਅੰਸ ਹੈ)।

## ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ॥ ੩੦॥

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਥਨ ਕਰਦੇ ਹਨ ਹਰੀ ਆਪ ਅਮੋਲਕ ਹੈ, ਉਨ੍ਹਾਂ ਦੇ ਚੰਗੇ ਭਾਗ ਹਨ, ਜਿਨ੍ਹਾਂ ਦੇ ਹਿਰਦੇ ਰੂਪੀ ਪੱਲੇ ਵਿਚ ਹਰੀ ਪ੍ਰਭੂ ਪ੍ਰਾਪਤ ਹੋ ਜਾਂਦਾ ਹੈ॥ ੩੦॥

ਭਾਵਾਰਥ - ਉਨੱਤੀਵੀਂ ਪਉੜੀ ਵਿਚ ਦਸਿਆ ਸੀ ਕਿ ਮਾਤਾ ਦੇ ਪੇਟ ਦੀ ਅਗਨੀ ਤੇ ਜਗਤ ਦੀ ਮਾਇਆ ਇਕੋ ਜਿਹੀਆਂ ਹੀ ਹਨ। ਪਰ ਪੇਟ ਦੀ ਅਗਨੀ ਵਿਚ ਜੀਵ ਪ੍ਰਮੇਸ਼ਰ ਵਿਚ ਲਿਵ ਜੋੜੀ ਬੈਠਾ ਸੀ ਤੇ ਜਨਮ ਲੈ ਕੇ ਜਗਤ ਦੀ ਮਾਇਆ ਨੇ ਉਸਨੂੰ ਤ੍ਰਿਸ਼ਨਾ ਚਮੋੜ ਕੇ ਆਪਣੇ ਅਧੀਨ ਕਰ ਲਿਆ। ਫੇਰ ਵੀ ਉਹ ਗੁਰਮੁਖ ਜਿਨ੍ਹਾਂ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ ਇਸ ਮਾਇਆ ਦੇ ਵਿਚ ਹੀ ਆਪਣੇ ਪ੍ਰਭੂ ਨੂੰ ਪਾ ਲੈਂਦੇ ਹਨ।



ਇਸ ਪਉੜੀ ਵਿਚ ਕਥਨ ਹੈ ਕਿ ਪ੍ਰਮਾਤਮਾ ਦਾ ਕੋਈ ਮੁੱਲ (ਅੰਤ) ਨਹੀਂ ਪਾ ਸਕਦਾ, ਉਹ ਮੁੱਲ ਰਹਿਤ ਬੇਅੰਤ ਤੇ ਅਗਮ ਅਗਾਧ ਹੈ। ਜੇ ਕੋਈ ਪੂਰਨ ਗੁਰੂ ਮਿਲ ਜਾਵੇ, ਉਸਨੂੰ ਆਪਾ ਅਰਪਨ ਕਰਕੇ ਅਤੇ ਹਉਮੈ ਨੂੰ ਤਿਆਗ ਕੇ ਜੀਵ ਆਪਣੇ ਮੂਲ ਰੂਪ ਪ੍ਰਮਾਤਮਾ ਨੂੰ ਮਿਲ ਪੈਂਦਾ ਹੈ। ਐਸੇ ਪੁਰਸ਼ ਵਡਭਾਗੀ ਹਨ ਜਿਨ੍ਹਾਂ ਆਪਣੇ ਹਿਰਦੇ ਵਿਚ ਉਸਨੂੰ ਵਸਾਇਆ ਹੈ।

## ੩੦. ਸਾਖੀ

# ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ॥

ਯਥਾ - ***ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥***
***ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥***
(ਬਾਰਹਮਾਹਾ ਮਾਂਝ)

ਜੈਸਾ ਕਿ - ਅੰਗਰੈ ਰਿਖੀ ਜੋ ਸਤਜੁਗ ਵਿਚ ਭਾਰਤ ਦਾ ਇਕ ਰਾਜਾ ਹੋਇਆ ਹੈ, ਇਸਨੇ ਨਾਰਦ ਮੁਨੀ ਤੋਂ ਉਪਦੇਸ਼ ਲੈ ਕੇ ਰਾਜ ਭਾਗ ਦਾ ਤਿਆਗ ਕਰਕੇ ਭਗਤੀ ਕੀਤੀ ਅਤੇ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਕੇ ਪ੍ਰਭੂ ਸਰੂਪ ਵਿਚ ਲੀਨਤਾ ਪਾਈ।

ਰਾਜਾ ਅੰਗਰਾ ਦੇ ਪਿਤਾ ਦਾ ਨਾਮ ਉਰੂ ਅਤੇ ਮਾਤਾ ਦਾ ਨਾਮ ਆਗਨੇ ਸੀ। ਇਹ ਵੀਚਾਰਵਾਨ ਤੇ ਧਰਮਸ਼ੀਲ ਸੀ। ਇਸਦੇ ਮਨ ਵਿਚ ਇਹ ਗੱਲ ਬੈਠ ਗਈ ਸੀ ਕਿ ਪਰਜਾ ਪ੍ਰਭੂ ਦਾ ਰੂਪ ਹੁੰਦੀ ਹੈ ਜੇ ਕਿਸੇ ਨੂੰ ਦੁਖ ਮਿਲਿਆ ਤਾਂ ਉਸ ਦਾ ਜੁੰਮੇਵਾਰ ਰਾਜਾ ਹੀ ਹੋਵੇਗਾ। ਇਸ ਕਰਕੇ ਪਰਜਾ ਕਿਸੇ ਪ੍ਰਕਾਰ ਵੀ ਦੁਖੀ ਨਹੀਂ ਹੋਣੀ ਚਾਹੀਦੀ।

ਆਪਣੇ ਨੇਕ ਵੀਚਾਰਾਂ ਕਰਕੇ ਇਹ ਸੰਤਾਂ ਦਾ ਮੇਲੀ ਸੀ। ਇਕ ਦਿਨ ਇਸ ਪਾਸ ਨਾਰਦ ਮੁਨੀ ਜੀ ਆਏ, ਇਸ ਨੇ ਮੁਨੀ ਦੀ ਬਹੁਤ ਆਉ ਭਗਤ ਤੇ ਸੇਵਾ ਕੀਤੀ ਅਤੇ ਆਪਣਾ ਜੀਵਨ ਸਫਲਾ ਕਰਨ ਵਾਸਤੇ ਉਪਦੇਸ਼ ਦੀ ਯਾਚਨਾ ਕੀਤੀ। ਨਾਰਦ ਮੁਨੀ ਨੇ ਰਾਜੇ ਦੀ ਸ਼ਰਧਾ ਤੇ ਪ੍ਰੇਮ ਵੇਖ ਕੇ ਉਸਨੂੰ ਪ੍ਰਮੇਸ਼ਰ ਦੀ ਭਗਤੀ ਕਰਨ ਦਾ ਉਪਦੇਸ਼ ਦਿੱਤਾ।

ਮੁਨੀ ਦਾ ਇਹ ਹਿਤ -ਉਪਦੇਸ਼ ਸੁਣਕੇ ਰਾਜਾ ਅੰਗਰਾ ਨੇ ਰਾਜ

ਭਾਗ ਆਪਣੇ ਛੋਟੇ ਭਾਈ ਨੂੰ ਸੌਂਪ ਦਿੱਤਾ ਅਤੇ ਆਪ ਭਗਤੀ ਕਰਨ ਜੰਗਲ ਨੂੰ ਚਲਿਆ ਗਿਆ। ਜੰਗਲ ਵਿਚ ਬੈਠਕੇ ਇਸ ਨੇ ਇਤਨੀ ਇਕ ਮਨ ਹੋਕੇ ਭਗਤੀ ਕੀਤੀ ਕਿ ਇਸ ਨੂੰ ਸਾਰ ਅਸਾਰ ਦਾ ਗਿਆਨ ਹੋ ਗਿਆ। ਇਸਨੇ ਰਿਗ ਵੇਦ ਦੇ ਕਈ ਮੰਤ੍ਰ ਲਿਖੇ ਅਤੇ ੨੭ਵੀਂ ਸਿਮ੍ਰਤੀ ਸੰਪੂਰਨ ਲਿਖੀ। ਇਹ ਵੱਡੇ ਸੱਤ ਰਿਖੀਆਂ ਵਿਚੋਂ ਇਕ ਅਤੇ ਦੇਵਤਿਆਂ ਦਾ ਪ੍ਰੋਹਤ ਕਰਕੇ ਮੰਨਿਆਂ ਜਾਂਦਾ ਹੈ।

ਜਦ ਇਸ ਦਾ ਅੰਤ ਆਇਆ ਤਾਂ ਪ੍ਰਮੇਸ਼ਰ ਨੇ ਆਪ ਇਸਨੂੰ ਲੈਣ ਵਾਸਤੇ ਪਾਲਕੀਆਂ ਦੇ ਕੇ ਦੇਵਤੇ ਭੇਜੇ ਅਤੇ ਬੜੇ ਸਨਮਾਨ ਨਾਲ ਆਪਣੀ ਪੁਰੀ ਵਿਚ ਵਾਸਾ ਦਿੱਤਾ।

***ਹਰਿ ਜਨ ਐਸਾ ਚਾਹੀਏ ਜੈਸਾ ਹਰਿ ਹੀ ਹੋਇ॥***

(ਸਲੋਕ ਕਬੀਰ ਜੀ)

ਗੁਰੂ ਜੀ ਦਾ ਉਪ੍ਰੋਕਤ ਵਾਕ - ਕਿ "ਜਿਸਦੇ ਮਨ ਵਿਚ ਹਰੀ ਪ੍ਰਭੂ ਦਾ ਵਾਸਾ ਹੋਵੇ ਉਹ ਉਸ ਨਾਲ ਹੀ ਮਿਲ ਜਾਂਦਾ ਹੈ, ਜਿਸਦੀ ਉਹ ਅੰਸ ਹੈ, ਇਸ ਸਾਖੀ ਦੇ ਪ੍ਰਮਾਣ ਦੁਆਰਾ ਸਪਸ਼ਟ ਸਿੱਧ ਹੁੰਦਾ ਹੈ। ਭੱਟਾਂ ਦੇ ਸਵਈਆਂ ਵਿਚ ਵੀ ਇਸ ਅੰਗਰੈ ਰਿਖੀ ਦਾ ਵਰਨਨ ਆਉਂਦਾ ਹੈ।

ਯਥਾ - ****ਦੂਰਬਾ ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ॥ ੧੦॥***

## ਇਕੱਤੀਵੀਂ ਪਉੜੀ

# ਹਰਿ ਰਾਸਿ ਮੇਰੀ ਮਨੁ ਵਣਜਾਰਾ॥

ਹਰੀ ਮੇਰੀ ਰਾਸ (ਪੂੰਜੀ) ਹੈ ਤੇ ਮੇਰਾ ਮਨ ਉਸ ਦਾ ਵਣਜਾਰਾ

*ਦੁਰਬਾਸਾ, ਪਰੂਰਵਾ ਅਤੇ ਅੰਗਰਾ ਰਿਖੀਆਂ ਨੇ।

(ਖ਼ਰੀਦਾਰ) ਹੈ।

**ਹਰਿ ਰਾਸਿ ਮੇਰੀ ਮਨੁ ਵਣਜਾਰਾ**
**ਸਤਿਗੁਰ ਤੇ ਰਾਸਿ ਜਾਣੀ॥**

ਹਰੀ ਮੇਰੀ ਰਾਸ (ਪੂੰਜੀ) ਹੈ ਤੇ ਮੇਰਾ ਮਨ ਉਸਦਾ ਖ਼ਰੀਦਾਰ ਹੈ, ਇਹ ਰਾਸ ਸਤਿਗੁਰੂ ਤੋਂ ਜਾਣੀ ਹੈ। ਅਰਥਾਤ ਸਤਿਗੁਰੂ ਤੋਂ ਇਸਦਾ ਪਤਾ ਲੱਗਾ ਹੈ।

**ਹਰਿ ਹਰਿ ਨਿਤ ਜਪਿਹੁ ਜੀਅਹੁ**
**ਲਾਹਾ ਖਟਿਹੁ ਦਿਹਾੜੀ॥**

ਹਰੀ ਦਾ ਨਾਮ ਸਦਾ ਹੀ ਮਨ ਕਰਕੇ ਜਪੋ, ਅਤੇ ਦਿਨ ਪ੍ਰਤਿ ਲਾਭ ਖਟੋ। ਅਰਥਾਤ ਹਰੀ ਨਾਮ ਦੀ ਰਾਸ ਦਿਨੋ ਦਿਨ ਵਧਦੀ ਹੀ ਜਾਏਗੀ।

**ਏਹੁ ਧਨੁ ਤਿਨਾ ਮਿਲਿਆ**
**ਜਿਨ ਹਰਿ ਆਪੇ ਭਾਣਾ॥**



ਇਹ ਨਾਮ ਦਾ ਧਨ ਉਨ੍ਹਾਂ ਨੂੰ ਮਿਲਦਾ ਹੈ, ਜਿਨ੍ਹਾਂ ਨੂੰ ਦੇਣਾ, ਹਰੀ ਨੂੰ ਆਪ ਹੀ ਭਾਉਂਦਾ ਹੈ। ਅਰਥਾਤ ਇਹ ਹਰੀ ਧਨ ਉਸਨੂੰ ਹੀ ਮਿਲਦਾ ਹੈ ਜਿਸ ਨੂੰ ਪ੍ਰਮਾਤਮਾ ਪ੍ਰਸੰਨ ਹੋਕੇ ਆਪ ਦੇਵੇ। ਜੀਵ ਦੇ ਆਪਣੇ ਯਤਨਾਂ ਨਾਲ ਇਹ ਧਨ ਨਹੀਂ ਮਿਲਦਾ।

**ਕਹੈ ਨਾਨਕੁ ਹਰਿ ਰਾਸਿ ਮੇਰੀ**
**ਮਨੁ ਹੋਆ ਵਣਜਾਰਾ॥ ੩੧॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਥਨ ਕਰਦੇ ਹਨ ਕਿ ਹਰੀ ਮੇਰੀ ਰਾਸ ਹੈ ਤੇ ਮੇਰਾ ਮਨ ਉਸ ਦਾ ਵਣਜ ਕਰਨ ਵਾਲਾ ਖ਼ਰੀਦਾਰ ਹੈ॥ ੩੧॥

ਭਾਵਾਰਥ - ਤੀਹਵੀਂ ਪਉੜੀ ਵਿਚ ਕਥਨ ਕੀਤਾ ਸੀ ਕਿ ਹਰੀ ਪ੍ਰਭੂ ਦਾ ਕੋਈ ਅੰਤ ਨਹੀਂ ਪਾ ਸਕਦਾ। ਜਪੀ ਤਪੀ, ਜੋਗੀ ਤੇ ਰਿਖੀ ਮੁਨੀ ਉਸ ਦਾ ਅੰਤ ਪਾਉਣ ਵਾਸਤੇ ਬਹੁਤ ਖਪ ਤੁਟੇ ਹਨ ਉਸਦਾ ਕੋਈ ਪਾਰਾਵਾਰ ਨਹੀਂ ਪਾ ਸਕਿਆ। ਵਡੇ ਭਾਗਾਂ ਕਰਕੇ ਜੇ ਕੋਈ ਪੂਰਨ ਗੁਰੂ ਮਿਲ ਪਵੇ ਤਾਂ ਨਾਮ ਸਿਮਰਨ ਕਰਕੇ ਉਸ ਹਰੀ ਪ੍ਰਭੂ ਨਾਲ ਮੇਲ ਹੋ ਜਾਂਦਾ ਹੈ।

ਇਸ ਪਉੜੀ ਵਿਚ ਫ਼ੁਰਮਾਉਂਦੇ ਹਨ ਕਿ ਉਹ ਮੁੱਲ ਰਹਿਤ ਹਰੀ ਮੇਰੀ ਰਾਸ ਪੂੰਜੀ ਹੈ ਤੇ ਮੇਰਾ ਮਨ ਉਸ ਦਾ ਵਣਜ ਕਰਨ ਵਾਲਾ ਹੈ। ਮੈਨੂੰ ਇਸ ਗੱਲ ਦੀ ਸੋਝੀ ਗੁਰੂ ਤੋਂ ਹੋਈ ਹੈ। ਹੇ ਪੁਰਸ਼ੋ! ਦਿਨ ਪ੍ਰਤਿ ਜੀਵਨ ਦਾ ਲਾਭ ਏਹੀ ਹੈ ਕਿ ਸਦਾ ਹਰੀ ਨਾਮ ਦਾ ਸਿਮਰਨ ਕਰਦੇ ਰਹੋ। ਇਹ ਨਾਮ ਧਨ ਉਸਦੀ ਕਿਰਪਾ ਨਾਲ ਹੀ ਮਿਲਦਾ ਹੈ, ਉਸਦੀ ਕਿਰਪਾ ਦੇ ਪਾਤ੍ਰ ਬਣੋ।



## ੩੧. ਸਾਖੀ

# ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ॥

ਜੈਸਾ ਕਿ—ਭਾਈ ਤਿਲਕੂ ਜੀ ਗੜ੍ਹ ਸ਼ੰਕਰ ਦੇ ਰਹਿਣ ਵਾਲੇ ਗੁਰੂ ਅਰਜਨ ਦੇਵ ਜੀ ਦੇ ਸਿੱਖ, ਜਿਨ੍ਹਾਂ ਨੇ ਉਥੋਂ ਦੇ ਇਕ ਜੋਗੀ ਨੂੰ ਮਿਲਣ ਤੋਂ ਨਾਂਹ ਕਰ ਦਿਤੀ ਸੀ, ਜਿਹੜਾ ਲੋਕਾਂ ਨੂੰ ਕਹਿੰਦਾ ਸੀ ਕਿ ਮੈਂ ਪ੍ਰਮੇਸ਼ਰ ਦਾ ਪ੍ਰਤੱਖ ਦਰਸ਼ਨ ਕਰਾ ਸਕਦਾ ਹਾਂ, ਮੇਰੇ ਚੇਲੇ ਬਣੋ।

ਭਾਈ ਤਿਲਕੂ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਨਾਮ ਸਿਮਰਨ ਦਾ ਉਪਦੇਸ਼ ਲਿਆ ਹੋਇਆ ਸੀ। ਆਪ ਜੀ ਪਰਉਪਕਾਰੀ,

ਨਿੱਤ ਨੇਮੀ, ਨਾਮਦਾਨ ਤੇ ਇਸ਼ਨਾਨ ਦੇ ਧਾਰਨੀ, ਦਸਾਂ ਨੌਹਾਂ ਦੀ ਕਿਰਤ ਕਰਕੇ ਗੁਜ਼ਰਾਨ ਕਰਦੇ ਸਨ। ਭਾਈ ਜੀ ਨੇ ਜਦ ਤੋਂ ਸਤਿਗੁਰੂ ਜੀ ਤੋਂ ਉਪਦੇਸ਼ ਲਿਆ ਸੀ ਤਦ ਤੋਂ ਹੋਰ ਕਿਸੇ ਅਗੇ ਆਪਣਾ ਸਿਰ ਨਹੀਂ ਸਨ ਝੁਕਾਉਂਦੇ। ਅਤੇ ਸਤਿਗੁਰੂ ਜੀ ਤੋਂ ਬਿਨਾਂ ਕਿਸੇ ਦੀ ਮਾਨਤਾ ਪੂਜਾ ਨਹੀਂ ਕਰਦੇ ਸਨ।

ਇਕ ਵਾਰ ਇਨ੍ਹਾਂ ਦੇ ਪਿੰਡ ਦੇ ਰਹਿਣ ਵਾਲੇ ਇਕ ਜੋਗੀ ਨੇ (ਜਿਸ ਦੀ ਉਮਰ ਸੌ ਸਾਲ ਤੋਂ ਉਪਰ ਸੀ, ਅਤੇ ਯੋਗ ਸਾਧਨਾ ਵਿਚ ਪ੍ਰਸਿੱਧ ਸੀ,) ਇਕ ਵੱਡਾ ਭਾਰਾ ਭੰਡਾਰਾ ਕੀਤਾ ਅਤੇ ਸਾਰੇ ਨਗਰ ਦੇ ਲੋਕਾਂ ਅਤੇ ਨੇੜੇ ਤੇੜੇ ਦੇ ਪਿੰਡਾਂ ਵਿਚ ਢੰਡੋਰਾ ਫੇਰ ਦਿੱਤਾ ਕਿ ਜਿਹੜਾ ਇਸਤਰੀ ਪੁਰਸ਼ ਅਥਵਾ ਬੱਚਾ ਬੁਢਾ ਮੇਰੇ ਇਸ ਭੰਡਾਰੇ ਵਿਚੋਂ ਭੋਜਨ ਖਾਏਗਾ ਅਤੇ ਮੇਰੇ ਦਰਸ਼ਨ ਕਰੇਗਾ ਉਸਨੂੰ ਪ੍ਰਮਾਤਮਾ ਦੇ ਪ੍ਰਤੱਖ ਦਰਸ਼ਨ ਹੋਣਗੇ ਅਤੇ ਅੰਤ ਨੂੰ ਸਵਰਗ ਮਿਲੇਗਾ।



ਜੋਗੀ ਦਾ ਇਹ ਸੰਕੇਤ ਸੁਣਕੇ ਸਭ ਲੋਕਾਂ , (ਜਿਨ੍ਹਾਂ ਜਿਨ੍ਹਾਂ ਨੇ ਇਸ ਨੂੰ ਸੁਣਿਆ) ਜੋਗੀ ਦੇ ਭੰਡਾਰੇ ਵਿਚ ਪਹੁੰਚ ਕੇ ਭੋਜਨ ਛਕਿਆ। ਉਪਰੰਤ ਜਦ ਜੋਗੀ ਨੂੰ ਇਹ ਪਤਾ ਲੱਗਾ ਕਿ ਇਸ ਪਿੰਡ ਗੜ੍ਹ ਸ਼ੰਕਰ ਦੇ ਰਹਿਣ ਵਾਲਾ ਇਕ ਭਾਈ ਤਿਲਕੂ ਭੰਡਾਰੇ ਵਿਚ ਨਹੀਂ ਆਇਆ ਤਾਂ ਉਸਨੇ ਆਪਣੇ ਇਕ ਚੇਲੇ ਨੂੰ ਭੇਜਕੇ ਭਾਈ ਤਿਲਕੂ ਨੂੰ ਪੁਛਿਆ ਕਿ ਉਹ ਭੋਜਨ ਛਕਣ ਭੰਡਾਰੇ ਵਿਚ ਕਿਉਂ ਨਹੀਂ ਆਇਆ? ਭਾਈ ਤਿਲਕੂ ਨੇ ਜੋਗੀ ਦੇ ਚੇਲੇ ਨੂੰ ਆਖਿਆ ਕਿ ਨਾ ਹੀ ਮੈਂ ਤੁਹਾਡੇ ਜੋਗੀ ਗੁਰੂ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ ਅਤੇ ਨਾ ਹੀ ਮੈਨੂੰ ਉਸਦੇ ਦਸੇ ਹੋਏ ਸੁਰਗ ਦੀ ਲੋੜ ਹੈ। ਦਰਸ਼ਨ ਮੈਂ ਆਪਣੇ ਗੁਰੂ ਦੇ ਹੀ ਕਰਦਾ ਹਾਂ ਅਤੇ ਗੁਰੂ ਦੇ ਲੋਕ ਦਾ ਵਾਸਾ ਹੀ ਮੇਰਾ ਸੁਰਗ ਹੈ।

ਭਾਈ ਤਿਲਕੂ ਦਾ ਇਹ ਉਤਰ ਸੁਣਕੇ ਜੋਗੀ ਬੜਾ ਹੈਰਾਨ ਹੋਇਆ

ਕਿ ਕਿਹੜਾ ਐਸਾ ਪੁਰਸ਼ ਹੈ ਜਿਹੜਾ ਮੇਰਾ ਦਰਸ਼ਨ ਨਹੀਂ ਕਰਨਾ ਚਾਹੁੰਦਾ, ਮੈਂ ਆਪ ਜਾ ਕੇ ਉਸ ਨੂੰ ਵੇਖਾਂ, ਉਹ ਕਿਸਦਾ ਸਿੱਖ ਹੈ, ਅਤੇ ਉਸ ਪਾਸ ਕਿਹੜੀ ਸ਼ਕਤੀ ਹੈ, ਜਿਹੜਾ ਮੇਰੇ ਅਗੇ ਅੜਦਾ ਹੈ।

ਇਸ ਵਿਚਾਰ ਅਨੁਸਾਰ ਜੋਗੀ ਕੁਛ ਗੁੱਸੇ ਨਾਲ ਅਤੇ ਕੁਛ ਹੈਰਾਨਗੀ ਨਾਲ, ਸਮਾਧੀ ਤੋਂ ਉਠਕੇ ਕਾਹਲੀ ਕਾਹਲੀ ਭਾਈ ਤਿਲਕੂ ਦੇ ਘਰ ਚਲਿਆ ਗਿਆ। ਜੋਗੀ ਦਾ ਆਉਣਾ ਸੁਣਕੇ ਭਾਈ ਤਿਲਕੂ ਨੇ ਆਪਣੇ ਕੋਠੇ ਅੰਦਰ ਵੜਕੇ ਬੂਹਾ ਬੰਦ ਕਰ ਲਿਆ। ਜੋਗੀ ਨੇ ਬੂਹਾ ਖੜਕਾਇਆ ਤੇ ਅਵਾਜ਼ਾਂ ਦਿੱਤੀਆਂ ਕਿ ਭਾਈ ਤਿਲਕੂ ਬੂਹਾ ਖੋਲ੍ਹੋ ਜੇ ਤੂੰ ਮੇਰੇ ਦਰਸ਼ਨ ਨਹੀਂ ਕਰਨੇ ਤਾਂ ਮੈਂ ਤੇਰੇ ਦਰਸ਼ਨ ਕਰਨ ਆਇਆ ਹਾਂ। ਬੂਹਾ ਖੋਲ੍ਹ ਤੈਨੂੰ ਆਪਣੇ ਗੁਰੂ ਦਾ ਵਾਸਤਾ ਹੈਈ। ਭਾਈ ਤਿਲਕੂ ਨੇ ਗੁਰੂ ਦਾ ਵਾਸਤਾ ਸੁਣਕੇ ਜੋਗੀ ਨੂੰ ਬੂਹਾ ਖੋਲ੍ਹ ਦਿੱਤਾ। ਆਮ੍ਹੋ ਸਾਹਮਣੇ ਹੋ ਕੇ ਇਕ ਦੂਜੇ ਦੇ ਦਰਸ਼ਨ ਹੋਏ। ਜੋਗੀ ਨੇ ਪੁਛਿਆ, ਭਾਈ ਜੀ! ਮੈਨੂੰ ਇਹ ਦਸੋ ਤੁਹਾਡਾ ਗੁਰੂ ਕੌਣ ਹੈ? ਭਾਈ ਤਿਲਕੂ ਨੇ ਕਿਹਾ, ਮੇਰਾ ਗੁਰੂ, ਸਤਿਗੁਰੂ ਨਾਨਕ ਦੇਵ ਜੀ ਦੀ ਗੱਦੀ ਉਪਰ ਬਿਰਾਜਮਾਨ, ਗੁਰੂ ਅਰਜਨ ਦੇਵ ਜੀ ਹਨ। ਜਿਨ੍ਹਾਂ ਦੇ ਉਪਦੇਸ਼ ਦੁਆਰਾ ਮੈਂ ਆਪਣਾ ਅਮੋਲਕ ਜੀਵਨ ਸਫਲ ਕਰ ਰਿਹਾ ਹਾਂ। ਉਨ੍ਹਾਂ ਦਾ ਉਪਦੇਸ਼ ਮੇਰੀ ਰਾਸ ਪੂੰਜੀ ਹੈ, ਅਤੇ ਮੇਰਾ ਮਨ ਉਪਦੇਸ਼ ਨੂੰ ਵਣਜਣ ਵਾਲਾ ਹੈ। ਜੋਗੀ ਨੇ ਪੁਛਿਆ ਉਹ ਐਸਾ ਕਿਹੜਾ ਉਪਦੇਸ਼ ਹੈ, ਮੈਨੂੰ ਵੀ ਸੁਣਾਓ, ਤਦ ਭਾਈ ਤਿਲਕੂ ਨੇ - **ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥** ਪੜ੍ਹਕੇ ਸੁਣਾਇਆ।

ਭਾਈ ਤਿਲਕੂ ਦੇ ਬਚਨਾਂ ਦੀ ਦ੍ਰਿੜ੍ਹਤਾ , ਗੁਰੂ ਉਤੇ ਸ਼ਰਧਾ ਅਤੇ ਨਿਸਚਾ ਵੇਖਕੇ ਜੋਗੀ ਨੇ ਆਖਿਆ, ਚਲ ਭਾਈ! ਮੈਨੂੰ ਵੀ ਆਪਣੇ ਕਲਿਆਣਕਾਰੀ ਗੁਰੂ ਦੇ ਦਰਸ਼ਨ ਕਰਾ। ਭਾਈ ਤਿਲਕੂ ਨਾਲ ਜੋਗੀ

ਨੇ ਸਤਿਗੁਰੂ ਜੀ ਪਾਸ ਅੰਮ੍ਰਿਤਸਰ ਪਹੁੰਚ ਕੇ ਆਪ ਜੀ ਦੇ ਦਰਸ਼ਨ ਕੀਤੇ ਅਤੇ ਸਤਿਗੁਰੂ ਜੀ ਨੇ ਸਤਿਨਾਮ ਦਾ ਉਪਦੇਸ਼ ਦੇ ਕੇ ਉਸਨੂੰ ਵੀ ਭਗਤੀ ਮਾਰਗ ਤੇ ਲਾਇਆ।

ਇਸ ਤਰ੍ਹਾਂ ਭਾਈ ਤਿਲਕੂ ਹਰੀ (ਨਾਮ) ਸਿਮਰਨ ਨੂੰ ਆਪਣੇ ਜੀਵਨ ਦਾ ਵਣਜ ਸਮਝ ਕੇ ਆਪਣੇ ਮਨ ਨੂੰ ਉਸ ਵਿਚ ਜੋੜ ਕੇ ਆਪ ਵੀ ਤਰਿਆ ਅਤੇ ਹੋਰਨਾਂ ਨੂੰ ਵੀ ਤਾਰਨ ਦਾ ਕਾਰਨ ਬਣਿਆਂ। ਇਸ ਰਾਸ ਪੂੰਜੀ ਦਾ ਪਤਾ ਭਾਈ ਤਿਲਕੂ ਨੂੰ ਕਿਥੋਂ ਲਗਾ? - "**ਸਤਿਗੁਰ ਤੇ ਰਾਸਿ ਜਾਣੀ॥**"ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ।

## ਬੱਤੀਵੀਂ ਪਉੜੀ

**ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥**

ਹੇ ਜੀਭਾ! ਤੂੰ ਹੋਰ ਰਸਾਂ ਵਿਚ ਲੱਗ ਰਹੀ ਹੈਂ ਜਿਸ ਕਰਕੇ ਤੇਰੀ ਤ੍ਰਿਖਾ ਨਹੀਂ ਮਿਟਦੀ।

**ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥**

ਹੋਰ ਕਿਸੇ ਰਸ ਨਾਲ ਤੇਰੀ ਤਰੇਹ ਨਹੀਂ ਮਿਟੇਗੀ ਜਦ ਤਕ ਤੂੰ ਹਰੀ ਨਾਮ ਦਾ ਰਸ ਆਪਣੇ ਹਿਰਦੇ ਰੂਪੀ ਪੱਲੇ ਵਿਚ ਨਹੀਂ ਪਾਉਂਦੀ।

**ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ॥**

ਜੇ ਤੂੰ ਹਰੀ ਦੇ ਨਾਮ ਰਸ ਨੂੰ ਹਿਰਦੇ ਰੂਪੀ ਪੱਲੇ ਵਿਚ ਪਾ ਕੇ ਹਰੀ

ਦੇ ਨਾਮ ਰਸ ਨੂੰ ਪੀਣਾ ਕਰੇਂ ਤਾਂ ਤੈਨੂੰ ਫੇਰ ਤ੍ਰਿਸ਼ਨਾ (ਹੋਰ ਰਸਾਂ ਦੀ) ਆਣਕੇ ਨਹੀਂ ਲੱਗੇਗੀ। ਅਨ ਰਸ=ਹੋਰ ਰਸ (ਮਾਇਕ ਪਦਾਰਥਾਂ ਦੇ)।

**ਏਹੁ ਹਰਿ ਰਸੁ ਕਰਮੀ ਪਾਈਐ**
**ਸਤਿਗੁਰੁ ਮਿਲੈ ਜਿਸੁ ਆਇ॥**

ਇਹ ਹਰੀ ਨਾਮ ਦਾ ਰਸ ਚੰਗੇ ਭਾਗਾਂ ਨਾਲ ਪਾਈਦਾ ਹੈ, ਜਿਸਨੂੰ ਸਤਿਗੁਰੂ ਆ ਕੇ ਮਿਲਦਾ ਹੈ। ਅਰਥਾਤ ਜਿਸਨੂੰ ਸਤਿਗੁਰੂ ਮਿਲਦਾ ਹੈ ਉਹੀ ਚੰਗੇ ਭਾਗਾਂ ਵਾਲਾ ਨਾਮ ਰਸ ਨੂੰ ਪਾਉਂਦਾ ਹੈ।

**ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ**
**ਜਾ ਹਰਿ ਵਸੈ ਮਨਿ ਆਇ॥ ੩੨ ॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਤਦੋਂ ਹੋਰ ਸਾਰੇ ਰਸ ਭੁੱਲ ਜਾਂਦੇ ਹਨ ਜਦੋਂ ਹਰੀ ਰਸ ਮਨ ਵਿਚ ਆ ਵੱਸਦਾ ਹੈ॥ ੩੨ ॥



ਭਾਵਾਰਥ -ਇਕੱਤੀਵੀਂ ਪਉੜੀ ਵਿਚ ਦਸਿਆ ਸੀ ਕਿ ਹਰੀ ਜੋ ਮੁੱਲ ਰਹਿਤ ਹੈ, ਜਿਸਦਾ ਮੁੱਲ ਕਿਸੇ ਤੋਂ ਨਹੀਂ ਪਾਇਆ ਜਾਂਦਾ ਉਹੀ ਮੇਰੀ ਪੂੰਜੀ ਹੈ ਤੇ ਤੇਰਾ ਮਨ ਉਸਨੂੰ ਵਣਜਣ ਵਾਲਾ ਉਸਦਾ ਗਾਹਕ ਹੈ। ਹਰੀ ਨੂੰ ਰਾਤ ਦਿਨ ਸਿਮਰਨ ਕਰਨ ਨਾਲ ਇਹ ਪੂੰਜੀ ਵਧਦੀ ਹੈ।

ਇਸ ਪਉੜੀ ਵਿਚ ਹੁਕਮ ਹੈ ਕਿ ਜਿਸਦੀ ਜੀਭ਼ਾ ਹਰੀ ਰਸ ਨੂੰ ਵਿਸਰ ਕੇ ਹੋਰ ਪਦਾਰਥਾਂ ਦੇ ਰਸਾਂ ਵਿਚ ਲੱਗੀ ਹੋਈ ਹੈ ਉਹ ਕਦੀ ਵੀ ਤ੍ਰਿਪਤ ਨਹੀਂ ਹੁੰਦੀ। ਰਸਾਂ ਕਸਾਂ ਵਾਸਤੇ ਉਹ ਸਦਾ ਹੀ ਉਤਾਵਲੀ ਤੇ ਇੱਛਕ ਰਹਿੰਦੀ ਹੈ, ਸਤਿਗੁਰੂ ਦੀ ਬਖ਼ਸ਼ਿਸ਼ ਕਰਕੇ ਜਦ ਹਰੀ ਮਨ ਵਿਚ ਵੱਸ ਜਾਵੇ ਤਾਂ ਫਿਰ ਹੋਰ ਸਾਰੇ ਪਦਾਰਥਾਂ ਦੇ ਰਸ ਭੁੱਲ ਜਾਂਦੇ ਹਨ।

## ੩੨. ਸਾਖੀ

# ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥

ਜੈਸਾ ਕਿ—ਕਬੀਰ ਭਗਤ ਜੀ ਜਦ ਇਕ ਸਮੇਂ ਘਰ ਦਾ ਕਾਰ ਵਿਹਾਰ ਛੱਡਕੇ ਹਰੀ ਸਿਮਰਨ ਵਿਚ ਹੀ ਦਿਨ ਰਾਤ ਬਤੀਤ ਕਰਨ ਲਗੇ ਤਾਂ ਆਪ ਜੀ ਦੀ ਮਾਤਾ ਨੇ ਬਹੁਤ ਚਿੰਤਾ ਕਰਕੇ ਕਬੀਰ ਜੀ ਨੂੰ ਆਪਣਾ ਕੰਮ ਕਰਨ ਵਾਸਤੇ ਆਖਿਆ। ਪਰ ਕਬੀਰ ਜੀ ਨੇ ਕਿਹਾ ਮਾਤਾ ਜੀ! ਮੈਨੂੰ ਹੋਰ ਕੁਛ ਚੰਗਾ ਨਹੀਂ ਲੱਗਦਾ, ਕੇਵਲ ਹਰੀ ਦਾ ਨਾਮ ਹੀ ਚੰਗਾ ਲੱਗਦਾ ਹੈ।

ਕਬੀਰ ਭਗਤ ਜੀ ਨੇ ਜਦ ਰਾਮਾ ਨੰਦ ਜੀ ਤੋਂ ਰਾਮ ਨਾਮ ਦਾ ਉਪਦੇਸ਼ ਲਿਆ ਤਾਂ ਆਪ ਜੀ ਉਸ ਵਿਚ ਐਸੇ ਮਗਨ ਹੋਏ ਕਿ ਘਰ ਦਾ ਕਾਰ ਵਿਹਾਰ, ਜੋ ਲੋਕਾਂ ਦੀਆਂ ਤਾਣੀਆਂ ਉਣਨਾਂ ਸੀ, ਛੱਡਕੇ ਇਕ ਰਾਮ ਨਾਮ ਦੇ ਸਿਮਰਨ ਵਿਚ ਹੀ ਰਾਤ ਦਿਨ ਬਤੀਤ ਕਰਨ ਲੱਗੇ। ਇਸ ਤਰ੍ਹਾਂ ਜਦ ਕੁਛ ਦਿਨ ਬੀਤ ਗਏ ਤਾਂ ਆਪ ਜੀ ਦਾ ਬਾਲ ਬੱਚਾ ਭੁਖ ਨਾਲ ਬਹੁਤ ਦੁਖੀ ਹੋ ਗਿਆ। ਘਰ ਦੀ ਇਸ ਦੁਖੀ ਹਾਲਤ ਨੂੰ ਵੇਖ ਕੇ ਕਬੀਰ ਜੀ ਦੀ ਮਾਤਾ ਜਿਸਦਾ ਨਾਮ ਨੀਮਾ ਲਿਖਿਆ ਹੈ, ਬਹੁਤ ਹਟਕੋਰੇ ਲੈਕੇ ਰੋਣ ਲੱਗੀ। ਮਾਈ ਨੂੰ ਇਸ ਤਰ੍ਹਾਂ ਰੋਂਦੀ ਤੇ ਦੁਖੀ ਵੇਖਕੇ ਗਵਾਂਢਣਾਂ ਨੇ ਪੁੱਛਿਆ ਮਾਈ ਨੀਮਾ! ਤੂੰ ਰੋਂਦੀ ਕਿਉਂ ਹੈਂ? ਮਾਤਾ ਨੇ ਕਿਹਾ ਕਿ ਕਬੀਰ ਤੰਦ ਤਾਣੀ ਦਾ ਕੰਮ ਛੱਡਕੇ ਹਰੀ ਦਾ ਨਾਮ ਹੀ ਸਿਮਰਦਾ ਰਹਿੰਦਾ ਹੈ, ਇਸ ਕਰਕੇ ਹੋਰ ਕੋਈ ਘਰ ਵਿਚ ਕਮਾਈ ਨਾ ਕਰਨ ਵਾਲਾ ਹੋਣ ਕਰਕੇ ਬੱਚੇ ਰੋਟੀ ਤੋਂ ਭੁਖੇ ਰੋ ਰਹੇ ਹਨ।

ਤਦ ਕਬੀਰ ਜੀ ਨੂੰ ਲੋਕਾਂ ਨੇ ਮਾਈ ਦੀ ਇਹ ਗੱਲ ਦੱਸੀ ਅਤੇ ਆਖਿਆ ਕਿ ਭਗਤ ਜੀ ਤੁਸੀਂ ਟੱਬਰ ਦੀ ਪਾਲਣਾ ਵਾਸਤੇ ਆਪਣਾ ਕੰਮ ਕਰਿਆ ਕਰੋ ਅਤੇ ਵਿਹਲੇ ਵੇਲੇ ਨਾਮ ਸਿਮਰ ਲਿਆ ਕਰੋ। ਤਦ ਕਬੀਰ ਜੀ ਨੇ ਕਿਹਾ ਕਿ ਮੈਂ ਹਰੀ ਸਿਮਰਨ ਤੋਂ ਬਿਨਾਂ ਇਕ ਛਿਨ ਵੀ ਨਹੀਂ ਰਹਿ ਸਕਦਾ, ਜੇ ਮੈਂ ਆਪਣਾ ਕੰਮ ਕਰਦਾ ਹਾਂ ਤਾਂ ਨਲੀ ਵਿਚ ਧਾਗਾ ਪਾਉਣ ਲਗਿਆਂ ਇਕ ਸੁਆਸ ਮੇਰਾ ਬਿਰਥਾ ਚਲਿਆ ਜਾਂਦਾ ਹੈ, ਅਤੇ ਇਸ ਤਰ੍ਹਾਂ ਮੇਰੀ ਨਾਮ ਸਿਮਰਨ ਦੇ ਰਸ ਦੀ ਧਾਰਾ ਟੁੱਟ ਜਾਂਦੀ ਹੈ। ਇਸ ਵਾਸਤੇ ਇਸ ਰਸ ਤੋਂ ਬਿਨਾਂ ਮੈਨੂੰ ਹੋਰ ਕਾਰ ਵਿਹਾਰ ਦੇ ਰਸ ਚੰਗੇ ਨਹੀਂ ਲੱਗਦੇ।

ਕਿਉਂਕਿ - ਮੈਂ ਹੁਣ

*ਰਾਰਾ ਰਸੁ ਨਿਰਸ ਕਰਿ ਜਾਨਿਆ॥*
*ਹੋਇ ਨਿਰਸ ਸੁ ਰਸੁ ਪਹਿਚਾਨਿਆ॥*
*ਇਹ ਰਸ ਛਾਡੇ ਉਹ ਰਸੁ ਆਵਾ॥*
*ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥*

ਗੁਰੂ ਦੀ ਕ੍ਰਿਪਾ ਦੁਆਰਾ ਸਾਨੂੰ ਨਾਮ ਰਸ ਭਾਅ ਗਿਆ ਹੈ ਤੇ ਮਾਇਕ ਪਦਾਰਥਾਂ ਦੇ ਰਸ (ਭੋਗ ) ਚੰਗੇ ਨਹੀਂ ਲੱਗਦੇ।

ਸਤਿਗੁਰੂ ਅਰਜਨ ਦੇਵ ਜੀ ਨੇ ਫ਼ੁਰਮਾਇਆ ਹੈ -

*ਆਨ ਰਸਾ ਜੇਤੇ ਤੈ ਚਾਖੇ॥*
*ਨਿਮਖ ਨ ਤ੍ਰਿਸਨਾ ਤੇਰੀ ਲਾਥੇ॥*
*ਹਰਿ ਰਸ ਕਾ ਤੂੰ ਚਾਖਹਿ ਸਾਦੁ॥*
*ਚਾਖਤ ਹੋਇ ਰਹਹਿ ਬਿਸਮਾਦੁ॥ ੧॥*
*ਅੰਮ੍ਰਿਤੁ ਰਸਨਾ ਪੀਉ ਪਿਆਰੀ॥*
*ਇਹ ਰਸ ਰਾਤੀ ਹੋਇ ਤ੍ਰਿਪਤਾਰੀ॥ ੧॥ ਰਹਾਉ॥*

ਹੇ ਜਿਹਵੇ ਤੂੰ ਰਾਮ ਗੁਣ ਗਾਉ॥
ਨਿਮਖ ਨਿਮਖ ਹਰਿ ਹਰਿ ਹਰਿ ਧਿਆਉ॥
(ਗਉੜੀ ਮਹਲਾ ੫, ਪੰਨਾ ੧੮੦)

ਇਸ ਵਾਰਤਾਲਾਪ ਦਾ ਵਰਨਨ ਸ੍ਰੀ ਕਬੀਰ ਜੀ ਨੇ ਆਪਣੇ ਇਕ ਸ਼ਬਦ ਵਿਚ ਕੀਤਾ ਹੈ - ਕਬੀਰ ਜੀ ਦੀ ਮਾਤਾ ਗੁਆਂਢਣਾਂ ਨੂੰ ਦੱਸਦੀ ਹੈ -

[1]ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥
[2]ਏ ਬਾਰਿਕ ਕੈਸੇ ਜੀਵਹਿ ਰਘੁਰਾਈ॥ ੧॥
ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ॥
ਹਰਿ ਕਾ ਨਾਮੁ ਲਿਖਿ ਲੀਓ ਸਰੀਰ॥ ੧॥ ਰਹਾਉ॥

ਇਸ ਦੇ ਉਤਰ ਵਿਚ ਕਬੀਰ ਜੀ ਆਪਣੀ ਗੱਲ ਦੱਸਦੇ ਹਨ -

ਜਬ ਲਗੁ ਤਾਗਾ ਬਾਹਉ [3]ਬੇਹੀ॥
ਤਬ ਲਗੁ ਬਿਸਰੈ ਰਾਮੁ ਸਨੇਹੀ॥ ੨॥
ਓਛੀ ਮਤਿ ਮੇਰੀ ਜਾਤਿ ਜੁਲਾਹਾ॥
ਹਰਿ ਕਾ ਨਾਮੁ ਲਹਿਓ ਮੈ ਲਾਹਾ॥ ੩॥
ਕਹਤ ਕਬੀਰ ਸੁਨਹੁ ਮੇਰੀ ਮਾਈ॥
ਹਮਰਾ [4]ਇਨ ਕਾ ਦਾਤਾ ਏਕੁ ਰਘੁਰਾਈ॥ ੪॥
(ਗੂਜਰੀ ਕਬੀਰ ਜੀ, ਪੰਨਾ ੫੨੪)



---

[1]ਡੁਸਕ ਡੁਸਕ ਕੇ।
[2]ਕਬੀਰ ਜੀ ਦੇ ਬੱਚੇ ਕਮਾਲੀ ਤੇ ਕਮਾਲਾ।
[3]ਨਾਲ ਦੇ ਛੇਕ ਵਿਚ
[4]ਇਨ੍ਹਾਂ ਕਮਾਲੀ ਕਮਾਲੇ ਬੱਚਿਆਂ ਦਾ।

## ਤੇਤੀਵੀਂ ਪਉੜੀ

**ਏ ਸਰੀਰਾ ਮੇਰਿਆ
ਹਰਿ ਤੁਮ ਮਹਿ ਜੋਤਿ ਰਖੀ
ਤਾ ਤੂ ਜਗ ਮਹਿ ਆਇਆ॥**

ਹੇ ਮੇਰੇ ਸਰੀਰ! ਪ੍ਰਮੇਸ਼ਰ ਨੇ ਤੇਰੇ ਵਿਚ ਆਪਣੀ ਜੋਤ ਸ਼ਕਤੀ ਰਖੀ ਤਾਂ ਤੂੰ (ਜੀਵ ਰੂਪ ਹੋਕੇ) ਜਗਤ ਵਿਚ ਆਇਆ ਹੈਂ।

**ਹਰਿ ਜੋਤਿ ਰਖੀ ਤੁਧੁ ਵਿਚਿ
ਤਾ ਤੂ ਜਗ ਮਹਿ ਆਇਆ॥**

ਜਦ ਹਰੀ ਨੇ ਤੇਰੇ ਵਿਚ ਆਪਣੀ ਜੋਤ ਰਖੀ ਤਦ ਤੂੰ ਜਗਤ ਵਿਚ ਆਇਆ ਹੈਂ।



**ਹਰਿ ਆਪੇ ਮਾਤਾ ਆਪੇ ਪਿਤਾ
ਜਿਨਿ ਜੀਉ ਉਪਾਇ ਜਗਤੁ ਦਿਖਾਇਆ॥**

ਹਰਿ ਪ੍ਰਭੂ ਆਪ ਹੀ ਮਾਤਾ ਹੈ ਅਤੇ ਆਪ ਹੀ ਪਿਤਾ ਹੈ, ਜਿਸਨੇ ਜੀਵ ਪੈਦਾ ਕਰਕੇ (ਉਸਨੂੰ) ਜਗਤ ਵਿਖਾਇਆ ਹੈ। ਭਾਵ ਹੈ ਕਿ ਜੀਵ ਭਾਵੇਂ ਪਿਤਾ ਦੇ ਬੀਰਜ ਤੇ ਮਾਤਾ ਦੀ ਰਕਤ ਤੋਂ ਪੈਦਾ ਹੁੰਦਾ ਹੈ ਪਰ ਇਸ ਰਕਤ ਬੀਜ ਨੂੰ ਪੈਦਾ ਕਰਨ ਵਾਲਾ ਮੂਲ ਵਾਹਿਗੁਰੂ ਹੈ। ਉਪ੍ਰੰਤ ਜਿਨ੍ਹਾਂ ਪੰਜ (ਪ੍ਰਿਥਵੀ, ਅਗਨੀ, ਪਾਣੀ, ਪੌਣ ਤੇ ਅਕਾਸ਼) ਤੱਤਾਂ ਨਾਲ ਸਰੀਰ ਬਣਦਾ ਹੈ ਉਨ੍ਹਾਂ ਦਾ ਮੂਲ ਵੀ ਅਕਾਲ ਪੁਰਖ ਹੀ ਹੈ, ਜਿਸ ਕਰਕੇ ਜਗਤ ਜੀਵ ਦਾ ਮਾਤਾ ਪਿਤਾ ਵਾਸਤਵ ਰੂਪ ਵਿਚ ਅਕਾਲ ਪੁਰਖ ਹੀ ਹੈ।

**ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ**

**ਚਲਤੁ ਨਦਰੀ ਆਇਆ॥**

ਜਦ ਗੁਰੂ ਦੀ ਕਿਰਪਾ ਨਾਲ ਇਸ ਗੱਲ ਨੂੰ ਸਮਝ ਲਿਆ ਤਾਂ ਇਹ ਕੌਤਕ ਹੋਇਆ ਕਿ ਜਗਤ ਚਲਾਏਮਾਨ ਨਜ਼ਰ ਆ ਗਿਆ। ਭਾਵ ਕਿ ਗੁਰੂ ਦੀ ਕਿਰਪਾ ਨਾਲ ਜਗਤ ਦੀ ਅਸਾਰਤਾ ਨਜ਼ਰ ਆ ਗਈ,ਕਿ ਇਹ ਜਗਤ ਚਲਾਏਮਾਨ ਹੈ, ਰਹਿਣ ਵਾਲਾ ਨਹੀਂ। ਇਹ ਗੱਲ ਸਮਝਕੇ ਬੜਾ ਕੌਤਕ ਪ੍ਰਤੀਤ ਹੋਇਆ।

**ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ॥ ੩੩ ॥**

ਗੁਰੂ (ਨਾਨਕ ਰੂਪ ਅਮਰਦਾਸ) ਜੀ ਕਹਿੰਦੇ ਹਨ, ਹੇ ਪੁਰਸ਼ ! ਪ੍ਰਮੇਸ਼ਰ ਨੇ ਜਗਤ ਦੇ ਮੂਲ ਪ੍ਰਕ੍ਰਿਤੀ ਦੁਆਰਾ ਤੇਰੇ ਸਰੀਰ ਦੀ ਰਚਨਾ ਕਰਕੇ ਉਸ ਵਿਚ ਆਪਣੀ ਜੋਤ=ਸੱਤਾ ਰਖੀ ਤਾਂ ਤੂੰ ਸੰਸਾਰ ਵਿਚ ਆਇਆ ਹੈਂ॥ ੩੩॥



ਸਾਂਖ ਮਤ ਅਨੁਸਾਰ ਜਗਤ ਦਾ ਮੂਲ ਰੂਪ ਪ੍ਰਕ੍ਰਿਤੀ ਹੈ। ਪ੍ਰਕ੍ਰਿਤੀ ਤੋਂ ਹੀ ਮਹੱਤਵ ਅਨੁਮਾਤਰ ਆਦਿ ਪੈਦਾ ਹੋ ਕੇ ਵਿਸਥਾਰ ਵਾਲਾ ਜਗਤ ਬਣਦਾ ਹੈ ਅਤੇ ਇਸ ਵਿਚ ਹੀ ਅੰਤ ਨੂੰ ਲੀਨ ਹੋ ਜਾਂਦਾ ਹੈ।

ਭਾਵਾਰਥ - ਪਿਛਲੀ ਪਉੜੀ ਵਿਚ ਇਹ ਸੁਝਾਉ ਸੀ ਕਿ ਸੰਸਾਰ ਦੇ ਪਦਾਰਥਾਂ ਦੇ ਰਸਾਂ ਕਸਾਂ ਦੇ ਸੁਆਦਾਂ ਨਾਲ ਇਹ ਜੀਭ ਤ੍ਰਿਪਤ ਨਹੀਂ ਹੁੰਦੀ, ਹੋਰ ਹੀ ਹੋਰ ਲਲਚਾਉਂਦੀ ਹੈ। ਪਰ ਜਦ ਇਸ ਨੂੰ ਹਰੀ ਨਾਮ ਦਾ ਰਸ ਆ ਜਾਵੇ ਤਾਂ ਫੇਰ ਹੋਰ ਸਾਰੇ ਰਸ ਭੁੱਲ ਜਾਂਦੇ ਹਨ।

ਜੈਸਾ ਕਿ - "**ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥**"

ਇਸ ਪਉੜੀ ਵਿਚ ਫ਼ੁਰਮਾਨ ਹੈ ਕਿ ਪ੍ਰਮੇਸ਼ਰ ਨੇ ਜਦ ਆਪਣੀ ਜੋਤਨਾ ਸ਼ਕਤੀ ਇਸ ਸਰੀਰ ਵਿਚ ਪਾਈ ਤਾਂ ਇਹ ਸੰਸਾਰ ਵਿਚ ਆਣਕੇ ਜੀਵ ਅਖਵਾਇਆ। ਵਾਸਤਵ ਵਿਚ ਪ੍ਰਮਾਤਮਾ ਹੀ ਜੀਵ ਦਾ ਮਾਤਾ

ਤੇ ਪਿਤਾ ਹੈ ਜਿਸਨੇ ਜੀਵਨ ਸੱਤਾ ਦੇਕੇ ਇਸਨੂੰ ਇਸ ਜੋਗ ਬਣਾਇਆ ਹੈ ਕਿ ਇਹ ਸੰਸਾਰ ਦੇ ਪਦਾਰਥ ਭੋਗਣ ਦੇ ਜੋਗ ਹੋਇਆ।

ਪਹਿਲਾਂ ਪ੍ਰਮਾਤਮਾ ਨੇ ਜੀਵ ਦੇ ਪੰਜ ਭੂਤਕ ਸਰੀਰ ਦੀ ਮਾਤਾ ਦੇ ਗਰਭ ਵਿਚ ਰਚਨਾ ਕੀਤੀ ਅਤੇ ਫਿਰ ਉਸ ਵਿਚ ਆਪਣੀ ਜੋਤ ਰਖ ਕੇ ਇਸ ਨੂੰ ਜੀਵ ਪਦਵੀ ਦੇ ਕੇ ਸੰਸਾਰ ਵਿਚ ਭੇਜਿਆ।

## ੩੩. ਸਾਖੀ

## ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥

ਜੈਸਾ ਕਿ—ਕਪਲ ਮੁਨੀ ਨੇ ਆਪਣੀ ਮਾਤਾ ਨੂੰ ਦਸਿਆ ਸੀ ਕਿ ਮਾਤਾ ਦੇ ਗਰਭ ਵਿਚ ਪਹਿਲਾਂ ਇਹ ਸਰੀਰ ਬਣਦਾ ਹੈ ਤੇ ਉਪ੍ਰੰਤ ਜਦ ਇਸਦੀ ਸੂਰਤ ਮੂਰਤ ਅੰਗ ਪਤੰਗ ਸੰਪੂਰਨ ਹੋ ਜਾਂਦੇ ਹਨ ਤਾਂ ਫਿਰ ਇਸ ਵਿਚ ਪ੍ਰਮਾਤਮਾ ਆਪਣੀ ਜੋਤ (ਜੀਵ ਸੱਤਾ) ਪਾ ਕੇ ਇਸਨੂੰ ਜੀਵ ਪਦਵੀ ਦੇਕੇ ਸੰਸਾਰ ਵਿਚ ਭੇਜਦਾ ਹੈ।

ਕਪਲ ਰਿਖੀ ਕਰਦਮ ਰਿਖੀ ਦਾ ਪੁੱਤਰ ਮਾਤਾ ਦੇਵਹੂਤੀ ਦੇ ਉਦਰ ਤੋਂ ਪੈਦਾ ਹੋਇਆ। ਇਸ ਨੂੰ ੨੪ ਅਵਤਾਰਾਂ ਵਿਚੋਂ ਇਕ ਪ੍ਰਸਿੱਧ ਅਵਤਾਰ ਮੰਨਿਆਂ ਜਾਂਦਾ ਹੈ। ਸਾਂਖ ਸ਼ਾਸਤਰ ਦੀ ਰਚਨਾ ਇਸ ਕਪਲ ਮੁਨੀ ਨੇ ਹੀ ਕੀਤੀ ਸੀ।

ਕਪਲ ਮੁਨੀ ਨੇ ਜਦ ਸਾਂਖ ਸ਼ਾਸਤ੍ਰ ਦੀ ਰਚਨਾ ਕੀਤੀ ਤਾਂ ਹੋਰ ਲੋਕਾਂ ਤੋਂ ਬਿਨਾਂ ਇਸ ਦੀ ਮਾਤਾ ਦੇਵਹੂਤੀ ਦੀ ਵੀ ਇਸ ਉਤੇ ਬਹੁਤ ਸ਼ਰਧਾ ਹੋ ਗਈ। ਜਿਸ ਕਰਕੇ ਉਸਨੇ ਇਕ ਦਿਨ ਇਸ ਨੂੰ ਪੁੱਛਿਆ ਕਿ ਹੇ ਪੁੱਤਰ! ਇਸ ਜੀਵ ਦੀ ਮਾਤਾ ਦੇ ਗਰਭ ਵਿਚ ਰਚਨਾ ਕਿਸ ਤਰ੍ਹਾਂ ਹੁੰਦੀ ਹੈ ਅਤੇ ਪ੍ਰਮੇਸ਼ਰ ਦੀ ਸੱਤਾ ਇਸ ਵਿਚ ਕਦੋਂ ਆਉਂਦੀ ਹੈ?

ਆਪਣੀ ਮਾਤਾ ਪਾਸੋਂ ਇਹ ਗੱਲ ਸੁਣ ਕੇ ਕਪਲ ਮੁਨੀ ਨੇ ਕਿਹਾ, ਮਾਤਾ ਜੀ! ਜਦ ਪ੍ਰਮੇਸ਼ਰ ਦੀ ਕਿਰਪਾ ਨਾਲ ਇਸਤਰੀ ਨੂੰ ਗਰਭ ਹੋਣਾ ਹੁੰਦਾ ਹੈ, ਤਾਂ ਇਸਤ੍ਰੀ ਮਰਦ ਦੇ ਸੰਭੋਗ ਸਮੇਂ ਪੁਰਸ਼ ਦਾ ਬੀਰਜ ਅਤੇ ਇਸਤ੍ਰੀ ਦੀ ਰਿਤੂ ਇਕ ਦੂਜੇ ਨਾਲ ਮਿਲਕੇ ਘੋਲਦੇ ਹਨ। ਪੰਜਵੇਂ ਦਿਨ ਇਹ ਬੁਲਬੁਲੇ ਦੇ ਸਮਾਨ ਹੋ ਜਾਂਦਾ ਹੈ ਅਤੇ ਦਸਵੇਂ ਦਿਨ ਇਸਦੀ ਬੇਰ ਦੇ ਬਰਾਬਰ ਗੰਢ ਬੱਝ ਜਾਂਦੀ ਹੈ। ਪੰਦ੍ਰਵੇਂ ਦਿਨ ਉਹ ਗੰਢ ਮਾਸ ਦਾ ਲੂਥੜਾ ਬਣ ਕੇ ਲੱਗ ਪਗ ਅੱਧਾ ਇੰਚ ਲੰਮੀ ਹੋ ਜਾਂਦੀ ਹੈ। ਇਕ ਮਹੀਨੇ ਵਿਚ ਇਸ ਲੂਥੜੇ ਦੇ ਹੱਥਾਂ ਪੈਰਾਂ ਅਤੇ ਸਿਰ ਦੇ ਸੂਖਸ਼ਮ ਚਿੰਨ੍ਹ ਬਣ ਜਾਂਦੇ ਹਨ। ਦੂਜੇ ਮਹੀਨੇ ਹੱਥਾਂ ਪੈਰਾਂ ਦੀਆਂ ਉਂਗਲੀਆਂ ਦੇ ਚਿੰਨ੍ਹ ਵੀ ਬਣ ਜਾਂਦੇ ਹਨ। ਤੀਜੇ ਮਹੀਨੇ ਚਮੜਾ ਅਤੇ ਹੱਡੀਆਂ ਬਣਨ ਲੱਗ ਜਾਂਦੇ ਹਨ। ਚੌਥੇ ਮਹੀਨੇ ਸਾਰੀਆਂ ਇੰਦ੍ਰੀਆਂ ਅੱਖਾਂ, ਕੰਨ, ਨੱਕ, ਮੂੰਹ, ਗੁਦਾ ਲਿੰਗ ਦੇ ਆਕਾਰ ਬਣ ਜਾਂਦੇ ਹਨ। ਪੰਜਵੇਂ ਮਹੀਨੇ ਈਸ਼੍ਵਰ ਦੀ ਕਿਰਪਾ ਨਾਲ ਇਸ ਪੰਜ ਭੂਤਕ ਪੁਤਲੇ ਅੰਦਰ ਈਸ਼੍ਵਰ ਆਪਣੀ ਸੱਤਾ ਪਾ ਦੇਂਦਾ ਹੈ ਜਿਸ ਉਪਰੰਤ ਇਸ ਨੂੰ ਭੁਖ ਤੇਹ ਲੱਗਣ ਲੱਗ ਜਾਂਦੀ ਹੈ। ਛੇਵੇਂ ਮਹੀਨੇ ਇਸਦਾ ਸਿਰ ਹੇਠਾਂ ਤੇ ਪੈਰ ਉਪਰ ਨੂੰ ਹੋਣ ਕਰਕੇ ਇਸਦਾ ਦਿਲ ਘਾਬਰਦਾ ਹੈ। ਸਤਵੇਂ ਮਹੀਨੇ ਇਸਨੂੰ ਆਪਣੇ ਪਿਛਲੇ ਕਈ ਜਨਮਾਂ ਦੀ ਖ਼ਬਰ ਹੁੰਦੀ ਹੈ ਅਤੇ ਅੱਠਵੇਂ ਮਹੀਨੇ ਇਸਨੂੰ ਆਪਣੇ ਪਿਛਲੇ ਸੌ ਜਨਮ ਦਾ ਗਿਆਨ ਹੁੰਦਾ ਹੈ। ਇਸ ਗਿਆਨ ਦੇ ਕਾਰਨ ਇਸਨੂੰ ਇਹ ਪਤਾ ਲੱਗ ਜਾਂਦਾ ਹੈ ਕਿ ਇਸਨੇ ਕਿਹੜੇ ਕਰਮਾਂ ਕਰਕੇ ਕੀ ਕੀ ਦੁਖ ਅਤੇ ਸੁਖ ਪਾਏ ਸਨ।

ਇਨ੍ਹਾਂ ਦੁਖਾਂ ਸੁਖਾਂ ਦੀਆਂ ਗੱਲਾਂ ਨੂੰ ਸਮਝਕੇ ਇਹ ਪ੍ਰਮੇਸ਼ਰ ਅੱਗੇ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ! ਮੈਂ ਇਸਤ੍ਰੀ ਪੁੱਤਰ ਦੇ ਮੋਹ ਕਰਕੇ ਆਪਣੇ ਜਨਮ ਮਰਨ ਤੋਂ ਛੁਟਕਾਰਾ ਨਹੀਂ ਪਾਇਆ, ਅਤੇ ਇਸ

*ਕੁਹੱਥੜੇ ਥਾਂ (ਗਰਭ) ਵਿਚ ਉਲਟਾ ਲਟਕ ਕੇ ਦੁਖ ਪਾ ਰਿਹਾ ਹਾਂ। ਹੇ ਪ੍ਰਭੂ! ਮੇਰੇ ਤੇ ਇਹ ਕਿਰਪਾ ਵੀ ਕਰਨੀ ਕਿ ਇਹ ਗਿਆਨ ਮੈਨੂੰ ਭੁੱਲ ਨਾ ਜਾਵੇ। ਜਿਸ ਕਰਕੇ ਮੈਂ ਸੰਸਾਰ ਵਿਚ ਪ੍ਰਵੇਸ਼ ਕਰਕੇ ਐਸੇ ਕਰਮ ਕਰਾਂ ਜਿਨ੍ਹਾਂ ਨਾਲ ਮੇਰਾ ਜਨਮ ਮਰਨ ਕਟਿਆ ਜਾਵੇ।

ਨਾਵਾਂ ਮਹੀਨਾ ਇਸਦਾ ਇਸ ਤਰ੍ਹਾਂ ਬੇਨਤੀਆਂ ਵਿਚ ਹੀ ਲੰਘ ਜਾਂਦਾ ਹੈ ਅਤੇ ਦਸਵੇਂ ਮਹੀਨੇ ਪ੍ਰਸੂਤ ਵਾਯੂ ਇਸ ਨੂੰ ਮਾਤਾ ਦੇ ਗਰਭ ਵਿਚੋਂ ਧੱਕ ਕੇ ਬਾਹਰ ਕੱਢ ਦੇਂਦੀ ਹੈ। ਜਦ ਗਰਭ ਵਿਚੋਂ ਇਸ ਤਰ੍ਹਾਂ ਇਸ ਨੂੰ ਬਾਹਰ ਆਣ ਕੇ ਸੰਸਾਰ ਵਿਚ ਪ੍ਰਮੇਸ਼ਰ ਦੀ ਮਾਇਆ ਲੱਗਦੀ ਹੈ ਤਾਂ ਇਹ ਰੋਂਦਾ ਹੈ, ਅਤੇ ਇਸ ਨੂੰ ਪਹਿਲੇ ਜਨਮ ਦਾ ਸਾਰਾ ਗਿਆਨ ਭੁੱਲ ਜਾਂਦਾ ਹੈ ਜਿਸ ਕਰਕੇ ਇਸ ਦੀ ਬਾਲਕ ਬੁੱਧ ਅਚੇਤ ਵਾਲੀ ਅਵਸਥਾ ਹੋ ਜਾਂਦੀ ਹੈ ਅਤੇ ਇਸ ਦੇ ਸਭ ਕੰਮ ਅੰਗਿਆਤ ਅਵਸਥਾ ਵਿਚ ਹੀ ਹੁੰਦੇ ਹਨ।



ਇਸ ਤਰ੍ਹਾਂ ਜਦ ਪਹਿਲਾਂ ਮਾਤਾ ਦੇ ਗਰਭ ਵਿਚ ਸਰੀਰ ਦੀ ਰਚਨਾ

---

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਫ਼ੁਰਮਾਨ ਹੈ:-

ਸਲੋਕ- ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ॥
ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ॥ ੧॥
ਮੁਖ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ॥
ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ॥ ੨॥
ਪਉੜੀ - ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥
ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ॥
ਹਰਿ ਸਿਮਰਤ ਤੂ ਨਾ ਜਲਹਿ ਮਨਿ ਤਨਿ ਉਰ ਧਾਰਿ॥
ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ ਨ ਵਿਸਾਰਿ॥
ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ॥ ੨॥

(ਵਾਰ ਜੈਤਸਰੀ ਮਹਲਾ ੫, ਪੰਨਾ ੭੦੬)

ਹੋ ਜਾਂਦੀ ਹੈ ਤਾਂ ਫਿਰ ਜੀਵ ਦੇ ਆਪਣੇ ਪੂਰਬਲੇ ਕਰਮਾਂ ਅਨੁਸਾਰ ਉਸਨੂੰ ਦੁਖ ਸੁਖ ਭੁਗਤਾਉਣ ਵਾਸਤੇ ਜਿਸ ਗ਼ਰੀਬ ਅਮੀਰ, ਦੁਖੀ ਸੁਖੀ ਅਥਵਾ ਰੋਗੀ ਸੋਗੀ ਅਵਸਥਾ ਦੇ ਉਹ ਯੋਗ ਹੋਵੇ ਉਸਨੂੰ ਉਸ ਪੁਤਲੇ ਵਿਚ ਪ੍ਰਵੇਸ਼ ਕਰਾ ਦਿੱਤਾ ਜਾਂਦਾ ਹੈ, ਜਿਸ ਪੁਤਲੇ ਦੇ ਕਰਮਾਂ ਦਾ ਸਬੰਧ ਉਸ ਦੇ ਮਾਤਾ ਪਿਤਾ ਦੇ ਭੁਗਤਾਨ ਨਾਲ ਹੋਵੇ। ਫ਼ੁਰਮਾਨ ਹੈ -(ਪੰਨਾ ੬੩੨)

***ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ॥***
***ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ॥***

ਹੇ ਪਿਆਰੇ! ਇਹ ਗੱਲ ਨਿਸਚੇ ਕਰ ਲਵੋ ਕਿ :-

***ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥***

## ਚੌਤੀਵੀਂ ਪਉੜੀ



**ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ॥**

ਪ੍ਰਭੂ ਦਾ ਆਉਣਾ ਸੁਣਕੇ ਮਨ ਨੂੰ ਚਾਅ ਚੜ੍ਹ ਗਿਆ ਹੈ।

**ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ॥**

ਹੇ ਸਖੀਓ! ਹਰੀ ਦੀ ਖ਼ੁਸ਼ੀ ਦੇ ਗੀਤ ਗਾਓ, ਹੁਣ ਘਰ (ਹਿਰਦਾ ਹੀ) ਮੰਦਰ (ਪ੍ਰਭੂ ਦਾ ਅਸਥਾਨ) ਬਣ ਗਿਆ ਹੈ।

**ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ॥**

ਹੇ ਸਖੀਓ! ਹਰਿ ਪ੍ਰਭ ਦੇ ਮੰਗਲ ਸਦਾ ਹੀ ਗਾਵੋ, ਤੁਹਾਨੂੰ ਕੋਈ ਸੋਗ ਤੇ ਦੁਖ ਨਹੀਂ ਵਾਪਰੇਗਾ।

## ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ॥

ਸਾਨੂੰ ਚੰਗੇ ਭਾਗਾਂ ਵਾਲੇ ਦਿਨ ਆਏ ਤਾਂ ਅਸੀਂ ਗੁਰੂ ਦੀ ਚਰਨੀਂ ਲੱਗੇ ਹਾਂ, ਅਤੇ ਅਸਾਂ ਆਪਣੇ ਮਾਲਕ ਪ੍ਰਭੂ ਨੂੰ ਜਾਣ ਲਿਆ ਹੈ।

## ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ॥

(ਅਨਹਤ) ਇਕ ਰਸ ਰਹਿਣ ਵਾਲੀ ਬਾਣੀ ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ ਜਾਣੀ ਹੈ, ਜਿਸ ਕਰਕੇ ਹਰੀ ਦੇ ਨਾਮ ਰਸ ਨੂੰ ਭੋਗ ਰਹੇ ਹਾਂ।

## ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ॥ ੩੪॥



ਗੁਰੂ (ਨਾਨਕ ਰੂਪ ਅਮਰਦਾਸ) ਜੀ ਕਥਨ ਕਰਦੇ ਹਨ ਕਿ ਪ੍ਰਭੂ ਜੋ ਕਰਨ ਕਾਰਨ ਜੋਗ (ਘੜਣ ਭੰਨਣ ਸਮਰੱਥ) ਹੈ ਉਹ ਸਾਨੂੰ ਆਪ ਹੀ ਮਿਲ ਪਿਆ ਹੈ॥ ੩੪॥

ਭਾਵਾਰਥ - ਤੇਤੀਵੀਂ ਪਉੜੀ ਵਿਚ ਕਥਨ ਕੀਤਾ ਸੀ ਕਿ ਪ੍ਰਮੇਸ਼ਰ ਨੇ ਆਪਣੀ ਸ਼ਕਤੀ ਦੇਕੇ ਹੀ ਇਸ ਪੰਜ ਭੂਤਕ ਸਰੀਰ ਨੂੰ ਜਗਤ ਵਿਚ ਭੇਜਿਆ ਹੈ ਵਾਸਤਵ ਵਿਚ ਉਹੀ ਜੀਵ ਦਾ ਮਾਤਾ ਪਿਤਾ ਹੈ ਜਿਸ ਨੇ ਇਸਨੂੰ ਜਨਮ ਦੇਕੇ ਸੰਸਾਰ ਵਿਚ ਭੇਜਿਆ ਹੈ ਅਤੇ ਇਸ ਜੋਗ ਬਣਾਇਆ ਹੈ।

ਇਸ ਪਉੜੀ ਵਿਚ ਦਸਿਆ ਹੈ ਕਿ ਜਦੋਂ ਪ੍ਰਭੂ ਦੀ ਪ੍ਰਾਪਤੀ ਦਾ ਮਨ ਵਿਚ ਅਨੁਭਵ ਹੁੰਦਾ ਹੈ ਤਾਂ ਹਿਰਦਾ ਉਸਦਾ ਪੂਜਾ ਅਸਥਾਨ

ਮੰਦਰ ਬਣ ਜਾਂਦਾ ਹੈ। ਇਸ ਮੰਦਰ ਵਿਚ ਉਸ ਪ੍ਰਭੂ ਦੇ ਗੁਣ ਗਾਇਨ ਕਰਨ ਨਾਲ ਦੁਖਾਂ ਕਲੇਸ਼ਾਂ ਦਾ ਨਾਸ ਹੋ ਜਾਂਦਾ ਹੈ। ਚੰਗੇ ਦਿਨ ਹੋਣ ਤਾਂ ਗੁਰੂ ਦੀ ਚਰਨ ਸ਼ਰਨ ਲੱਗ ਕੇ ਆਪਣੇ ਮਾਲਕ ਦੀ ਸੂਝ ਬੂਝ ਹੁੰਦੀ ਹੈ। ਸਦਾ ਸਥਿਰ ਰਹਿਣ ਵਾਲੀ ਵਾਹਿਗੁਰੂ ਨਾਮ ਦੀ ਧੁਨੀ ਦਾ ਅਨੰਦ ਰਸ ਗੁਰੂ ਦੇ ਉਪਦੇਸ਼ ਦੁਆਰਾ ਜਾਣਿਆਂ ਜਾਂਦਾ ਹੈ। ਇਸ ਅਵਸਥਾ ਨੂੰ ਪ੍ਰਾਪਤ ਕਰਕੇ, ਸਰਬ ਸਮਰਥ ਨਿਰੰਕਾਰ ਦਾ ਮਿਲਾਪ ਹੋ ਜਾਂਦਾ ਹੈ।

## ੩੪. ਸਾਖੀ

# ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥

ਜੈਸਾ ਕਿ — ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗਵਾਲੀਅਰ ਦੇ ਕਿਲ੍ਹੇ ਵਿਚੋਂ ਅਨੰਦ ਪ੍ਰਸੰਨ ਵਾਪਸ ਆਪਣੇ ਘਰ ਅੰਮ੍ਰਿਤਸਰ ਜੀ ਆਏ ਤਾਂ ਹਰ ਇਕ ਨਰ ਨਾਰੀ ਨੇ ਬੜੀਆਂ ਖ਼ੁਸ਼ੀਆਂ ਮਨਾਈਆਂ, ਘਰ ਘਰ ਦੀਪਮਾਲਾ ਕੀਤੀਆਂ ਅਤੇ ਆਤਸ਼ਬਾਜ਼ੀਆਂ ਚਲਾਈਆਂ ਗਈਆਂ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤ ਸਮਾ ਜਾਣ ਉਪ੍ਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜਦ ਗੁਰਗੱਦੀ ਉਤੇ ਬਿਰਾਜਮਾਨ ਹੋਏ ਤਾਂ ਆਪ ਜੀ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਆਪਣੇ ਗਾਤਰੇ ਸਜਾ ਕੇ ਸੰਗਤਾਂ ਪ੍ਰਤਿ ਸੰਦੇਸ਼ ਭੇਜ ਦਿੱਤੇ ਅਤੇ ਹੁਕਮ ਕੀਤਾ ਕਿ ਅੱਗੇ ਤੋਂ ਸਿੱਖ ਸੰਗਤਾਂ ਹੋਰ ਭੇਟਾਂ ਦੇ ਨਾਲ ਚੰਗੇ ਘੋੜੇ ਅਤੇ ਸ਼ਸਤ੍ਰ ਵੀ ਲਿਆਇਆ ਕਰਨ ਅਤੇ ਘੋੜ ਸਵਾਰੀ ਤੇ ਸ਼ਸਤ੍ਰ ਚਲਾਉਣ ਦਾ ਅਭਿਆਸ ਕਰਿਆ ਕਰਨ।

ਜਦ ਸੰਗਤਾਂ ਆਪ ਜੀ ਦੇ ਹੁਕਮ ਅਨੁਸਾਰ ਬੜੇ ਪ੍ਰੇਮ ਤੇ ਸ਼ਰਧਾ ਨਾਲ ਘੋੜੇ ਤੇ ਸ਼ਸਤ੍ਰ ਭੇਟਾ ਕਰਨ ਵਾਸਤੇ ਲਿਆਉਣ ਲੱਗ ਪਈਆਂ

ਤਾਂ ਆਪ ਜੀ ਨੇ ਲੋਹ ਗੜ੍ਹ ਦਾ ਕਿਲ੍ਹਾ ਤਿਆਰ ਕਰਵਾਇਆ ਅਤੇ ਆਪਣੇ ਬੈਠਣ ਵਾਸਤੇ ਅਕਾਲ ਤਖ਼ਤ ਦੀ ਰਚਨਾ ਕੀਤੀ। ਇਥੇ ਆਪ ਜੀ ਤਿਪਹਿਰੇ ਦੇ ਦੀਵਾਨ ਸਜਾਉਂਦੇ ਅਤੇ ਸਿੱਖਾਂ ਨੂੰ ਸੂਰਬੀਰਤਾ ਦੀ ਪ੍ਰੇਰਨਾ ਦੇਣ ਵਾਸਤੇ ਢਾਡੀਆਂ ਪਾਸੋਂ ਪਿਛਲੇ ਸੂਰਮੇ ਜੋਧਿਆਂ ਦੀਆਂ ਵਾਰਾਂ ਸੁਣਵਾਇਆ ਕਰਦੇ। ਸ਼ਸਤ੍ਰ ਵਿਦਿਆ ਦੇ ਅਭਿਆਸ ਵਾਸਤੇ ਆਪ ਜੀ ਸਿੱਖਾਂ ਜੋਧਿਆਂ ਨੂੰ ਨਾਲ ਲੈਕੇ ਗੁਰੂ ਕੀ ਰੋੜ ਅਥਵਾ ਪਿਪਲੀ ਸਾਹਿਬ ਦੇ ਮੈਦਾਨਾਂ ਤੇ ਝੱਲਾਂ ਬੇਲਿਆਂ ਵਿਚ ਸ਼ਿਕਾਰ ਖੇਡਣ ਜਾਂਦੇ। ਇਸ ਤਰ੍ਹਾਂ ਜਦ ਸ਼ਸਤ੍ਰ ਘੋੜੇ ਅਤੇ ਜੋਧਿਆਂ ਦਾ ਇਕੱਠ ਆਪ ਜੀ ਦੇ ਦੋਖੀਆਂ ਨੇ ਵੇਖਿਆ ਤਾਂ ਉਨ੍ਹਾਂ ਨੇ ਜਹਾਂਗੀਰ ਦੇ ਕੰਨ ਭਰ ਦਿੱਤੇ ਕਿ ਗੁਰੂ ਫ਼ੌਜ ਰਖਕੇ ਜੰਗਾਂ ਜੁੱਧਾਂ ਦੇ ਅਭਿਆਸ ਕਰ ਰਿਹਾ ਹੈ। ਆਪਣੇ ਬੈਠਣ ਵਾਸਤੇ ਤਖ਼ਤ ਬਣਾ ਕੇ ਉਸ ਉਤੇ ਬੈਠ ਕੇ ਆਪਣੀ ਕਚਹਿਰੀ ਲਾ ਕੇ ਲੋਕਾਂ ਦੇ ਫ਼ੈਸਲੇ ਕਰਦਾ ਹੈ ਅਤੇ ਆਪਣੇ ਆਪ ਨੂੰ ਸੱਚਾ ਪਾਤਸ਼ਾਹ ਅਖਵਾਉਂਦਾ ਹੈ। ਇਹ ਆਪਣੇ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਬਦਲਾ ਤੁਹਾਡੇ ਪਾਸੋਂ ਲੈਣਾ ਚਾਹੁੰਦਾ ਹੈ, ਜਿਸ ਵਾਸਤੇ ਇਹ ਆਪਣੀ ਫ਼ੌਜੀ ਤਾਕਤ ਬਣਾ ਰਿਹਾ ਹੈ।

ਜਹਾਂਗੀਰ ਨੇ ਜਦ ਇਸ ਤਰ੍ਹਾਂ ਦੀਆਂ ਗੱਲਾਂ ਸੁਣੀਆਂ ਤਾਂ ਉਸਨੇ ਆਪਣੇ ਦੋ ਅਹਿਲਕਾਰ ਗੁੰਚਾ ਬੇਗ ਅਤੇ ਵਜੀਰ ਖਾਂ ਨੂੰ ਅੰਮ੍ਰਿਤਸਰ ਭੇਜ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਦਿੱਲੀ ਸੱਦ ਭੇਜਿਆ। ਬਾਦਸ਼ਾਹ ਦੇ ਸੱਦੇ ਤੇ ਗੁਰੂ ਜੀ ਕੁਛ ਸਿੱਖਾਂ ਸਹਿਤ ਮਾਘ ਸੰਮਤ ੧੬੬੯ ਨੂੰ ਦਿੱਲੀ ਚਲੇ ਗਏ ਅਤੇ ਮਜਨੂੰ ਟਿੱਲੇ ਜਮਨਾ ਦੇ ਕੰਢੇ ਆਪਣਾ ਡੇਰਾ ਜਾ ਲਾਇਆ। ਇਸ ਪਹੁੰਚ ਦੀ ਬਾਦਸ਼ਾਹ ਨੂੰ ਖ਼ਬਰ ਕੀਤੀ ਗਈ। ਬਾਦਸ਼ਾਹ ਗੁਰੂ ਜੀ ਨੂੰ ਮਿਲਕੇ ਆਪ ਜੀ ਦੇ ਦਰਸ਼ਨ ਦੀਦਾਰੇ ਅਤੇ ਪ੍ਰਸ਼ਨ ਉਤਰ ਸੁਣਕੇ ਬੜਾ ਪ੍ਰਸੰਨ ਹੋਇਆ। ਕੁਛ ਸਮੇਂ ਉਪ੍ਰੰਤ ਜਹਾਂਗੀਰ

ਆਪ ਜੀ ਨੂੰ ਸ਼ਿਕਾਰ ਖੇਡਣ ਵਾਸਤੇ ਆਗਰੇ ਲੈ ਗਿਆ। ਈਰਖਾਲੂ ਦੋਖੀਆਂ ਦੇ ਆਖਣ ਕਰਕੇ ਜਹਾਂਗੀਰ ਨੇ ਆਗਰੇ ਤੋਂ ਆਪ ਨੂੰ ਸ਼ਾਹੀ ਕੈਦੀ ਬਣਾਕੇ ਗਵਾਲੀਅਰ ਦੇ ਕਿਲ੍ਹੇ ਵਿਚ ਜੋ ਉਸ ਸਮੇਂ ਸ਼ਾਹੀ ਬਾਗ਼ੀਆਂ ਅਤੇ ਵਿਦ੍ਰੋਹੀਆਂ ਵਾਸਤੇ ਵਡਾ ਸਖ਼ਤ ਬੰਦੀਖਾਨਾ ਸੀ, ਕੈਦ ਕਰ ਦਿੱਤਾ।

ਗਵਾਲੀਅਰ ਦੇ ਕਿਲ੍ਹੇ ਵਿਚ ਆਪ ਜੀ ਕੁਛ ਸਮਾਂ ਨਿਵਾਸ ਕਰਕੇ ਜੱਦ ਅੰਮ੍ਰਿਤਸਰ ਵਾਪਸ ਆਏ ਤਾਂ ਸ਼ਹਿਰ ਨਿਵਾਸੀਆਂ ਅਤੇ ਹੋਰ ਦੂਰ ਦੁਰਾਡੇ ਦੀਆਂ ਸੰਗਤਾਂ ਨੇ ਬਹੁਤ ਖ਼ੁਸ਼ੀਆਂ ਮਨਾਈਆਂ। ਸ਼ਹਿਰ ਵਿਚ ਘਰ ਘਰ ਵਿਚ ਦੀਪਮਾਲਾ ਕੀਤੀਆਂ ਗਈਆਂ ਅਤੇ ਆਤਸ਼ਬਾਜ਼ੀਆਂ ਚਲਾਈਆਂ ਗਈਆਂ। ਇਸ ਤਰ੍ਹਾਂ ਜਿਸ ਇਸਤ੍ਰੀ ਪੁਰਸ਼ ਨੇ ਆਪ ਜੀ ਦਾ ਆਉਣਾ ਸੁਣਿਆਂ ਸਭ ਦੇ ਮਨ ਚਾਅ ਨਾਲ ਭਰ ਗਏ, ਅਤੇ ਹਰ ਇਕ ਦੇ ਮੂੰਹ ਤੋਂ ਇਹੀ ਅਵਾਜ਼ ਨਿਕਲਦੀ –

*'ਮਨਿ ਚਾਉ ਭਇਆ ਪ੍ਰਭੁ ਆਗਮੁ ਸੁਣਿਆ॥'*



## ਪੈਂਤੀਵੀਂ ਪਉੜੀ

**ਏ ਸਰੀਰਾ ਮੇਰਿਆ**
**ਇਸੁ ਜਗ ਮਹਿ ਆਇ ਕੈ**
**ਕਿਆ ਤੁਧੁ ਕਰਮ ਕਮਾਇਆ॥**

ਹੇ ਮੇਰੇ ਸਰੀਰ! ਇਸ ਸੰਸਾਰ ਵਿਚ ਆਣਕੇ ਤੂੰ ਕਿਹੜਾ ਕੰਮ ਕੀਤਾ ਹੈ?

**ਕਿ ਕਰਮ ਕਮਾਇਆ ਤੁਧੁ ਸਰੀਰਾ**
**ਜਾ ਤੂ ਜਗ ਮਹਿ ਆਇਆ॥**

ਹੇ ਸਰੀਰਾ! ਤੂੰ ਕਿਹੜਾ ਕੰਮ ਕੀਤਾ ਹੈ ਜਦੋਂ ਦਾ ਤੂੰ ਸੰਸਾਰ ਵਿਚ ਆਇਆ ਹੈਂ?

**ਜਿਨਿ ਹਰਿ ਤੇਰਾ ਰਚਨੁ ਰਚਿਆ**
**ਸੋ ਹਰਿ ਮਨਿ ਨ ਵਸਾਇਆ॥**

ਜਿਸ ਹਰੀ ਨੇ ਤੇਰੀ ਰਚਨਾ ਰਚੀ ਉਸ ਹਰੀ ਨੂੰ ਤੂੰ ਮਨ ਵਿਚ ਨਹੀਂ ਵਸਾਇਆ।

**ਗੁਰ ਪਰਸਾਦੀ ਹਰਿ ਮੰਨਿ ਵਸਿਆ**
**ਪੂਰਬਿ ਲਿਖਿਆ ਪਾਇਆ॥**

ਜੇ ਗੁਰੂ ਦੀ ਕਿਰਪਾ ਨਾਲ ਹਰੀ ਮਨ ਵਿਚ ਵਸਿਆ ਹੈ ਤਾਂ ਇਸ ਪੂਰਬਲੇ ਕਰਮਾਂ ਦਾ ਲਿਖਿਆ ਹੋਇਆ ਪਾਇਆ ਹੈ।



**ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ**
**ਜਿਨਿ ਸਤਿਗੁਰ ਸਿਉ ਚਿਤੁ ਲਾਇਆ॥ ੩੫॥**

ਗੁਰੂ ਜੀ ਕਹਿੰਦੇ ਹਨ, ਇਹ ਸਰੀਰ (ਸੰਸਾਰ ਵਿਚ ਆਣਕੇ) ਉਸ ਦਾ ਸਫਲ ਹੋਇਆ ਹੈ ਜਿਸਨੇ ਸਤਿਗੁਰੂ ਨਾਲ ਮਨ ਨੂੰ ਜੋੜਿਆ ਹੈ॥ ੩੫॥

ਭਾਵਾਰਥ - ਚੌਤੀਵੀਂ ਪਉੜੀ ਵਿਚ ਕਥਨ ਹੈ ਕਿ ਪ੍ਰਭੂ ਦੀ ਪ੍ਰਾਪਤੀ ਕਰਕੇ ਮਨ ਵਿਚ ਉਤਸ਼ਾਹ ਹੋਇਆ ਹੈ ਅਤੇ ਸਾਰੇ ਮਨ ਇੰਦਰੇ ਇਸ ਖ਼ੁਸ਼ੀ ਵਿਚ ਪ੍ਰਭੂ ਦੇ ਗੁਣਾਨੁਵਾਦ ਗਾਇਨ ਕਰ ਰਹੇ ਹਨ, ਜਿਸਦੇ ਕਰਨ ਨਾਲ ਕੋਈ ਰੋਗ ਸੋਗ ਨਹੀਂ ਵਾਪਰਦਾ। ਚੰਗੇ ਭਾਗਾਂ ਕਰਕੇ ਗੁਰੂ ਦੀ ਸ਼ਰਨ ਪੈਣ ਕਰਕੇ ਆਪਣੇ ਮਾਲਕ ਦੀ ਪ੍ਰਤੀਤੀ ਹੁੰਦੀ ਹੈ ਜੋ ਘੜਨ

ਭੰਨਣ ਸਮਰੱਥ ਹੈ।

ਇਸ ਪਉੜੀ ਵਿਚ ਮਨੁੱਖਾ ਸਰੀਰ ਪ੍ਰਤਿ ਪ੍ਰਸ਼ਨ ਹੈ ਕਿ ਇਹ ਮਨੁੱਖਾ ਜਨਮ ਧਾਰ ਕੇ ਤੂੰ ਇਸ ਨੂੰ ਸਫਲਾ ਕਰਨ ਵਾਸਤੇ ਕਿਹੜਾ ਕੰਮ ਕੀਤਾ ਹੈ? ਜਿਸ ਪ੍ਰਭੂ ਨੇ ਤੈਨੂੰ ਇਸ ਸੰਸਾਰ ਵਿਚ ਭੇਜਿਆ ਹੈ ਤੂੰ ਉਸ ਨੂੰ ਯਾਦ ਕਿਉਂ ਨਹੀਂ ਕੀਤਾ? ਉਸ ਦੇ ਗੁਣਾਨੁਵਾਦ ਕਿਉਂ ਨਹੀਂ ਗਾਉਂਦਾ? ਜੇ ਗੁਰੂ ਦੀ ਕਿਰਪਾ ਨਾਲ ਹਰੀ ਨਾਮ ਤੇਰੇ ਮਨ ਵਿਚ ਵੱਸਿਆ ਹੈ ਤਾਂ ਉਹ ਤੇਰੇ ਪੂਰਬਲੇ ਕਰਮਾਂ ਦੀ ਲਿਖਤ ਹੈ। ਇਹ ਸਰੀਰ ਤਦ ਹੀ ਪ੍ਰਵਾਨ ਹੁੰਦਾ ਹੈ ਜੇਕਰ ਸਤਿਗੁਰੂ ਨਾਲ ਆਪਣੇ ਮਨ ਨੂੰ ਜੋੜ ਕਰਕੇ ਉਨ੍ਹਾਂ ਦਾ ਉਪਦੇਸ਼ ਧਾਰੇ ਅਤੇ ਹੁਕਮ ਮੰਨੇ।

## ੩੫. ਸਾਖੀ



## ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ॥

ਇਕ ਪ੍ਰੇਮਾ ਨਾਮ ਕਰਕੇ ਪੁਰਸ਼ ਜੋ ਕੋਹੜ ਰੋਗ ਨਾਲ ਗ੍ਰਸਿਆ ਹੋਇਆ ਸੀ, ਗੋਇੰਦਵਾਲ ਗੁਰੂ ਅਮਰਦਾਸ ਜੀ ਦੇ ਦੁਆਰੇ ਆਣ ਕੇ ਇਕ ਮਨ ਹੋ ਕੇ ਗੁਰੂ ਗੁਰੂ ਜਪਣ ਲੱਗਾ। ਕਦੇ ਕਦਾਈਂ ਖ਼ੁਸ਼ੀ ਵਿਚ ਆਣਕੇ ਬਗਲਾਂ ਵਜਾਕੇ - 'ਮੈਂ ਗਿਆ ਕਛੋਟਾ ਲੱਧਾ ਜੀ, ਮੈਂ ਗਿਆ ਕਛੋਟਾ ਲੱਧਾ' ਵੀ ਆਖਦਾ ਰਹਿੰਦਾ। ਇਕ ਦਿਨ ਇਸ ਦੀ ਇਸ ਗੱਲ ਉਤੇ ਪ੍ਰਸੰਨ ਹੋਕੇ ਗੁਰੂ ਜੀ ਨੇ ਇਸ ਨੂੰ ਇਸ਼ਨਾਨ ਕਰਾ ਕੇ ਆਪਣੀ ਨਦਰ ਨਿਹਾਲ ਨਾਲ ਅਰੋਗ ਕਰ ਦਿੱਤਾ ਅਤੇ ਇਸ ਦਾ ਨਾ ਵੇਖਣ ਅਤੇ ਨਾ ਛੂਹਣ ਵਾਲਾ ਸਰੀਰ, ਪ੍ਰਵਾਨ ਹੋ ਗਿਆ।

ਪ੍ਰੇਮੇ ਦੇ ਮਾਤਾ ਪਿਤਾ ਇਲਾਕਾ ਲਾਹੌਰ ਦੇ ਵਸਨੀਕ ਸਨ, ਇਹ

ਇਸ ਤਰ੍ਹਾਂ ਇਕ ਨਿਥਾਵਾਂ ਤੇ ਨਿਨਾਵਾਂ ਸਰੀਰ ਸਤਿਗੁਰੂ ਜੀ ਵਿਚ ਲਿਵ ਲਾਉਣ ਕਰਕੇ ਪ੍ਰਵਾਨ ਹੋ ਗਿਆ ਜਿਸਨੂੰ ਸਾਰੇ ਸਤਕਾਰਨ ਤੇ ਮੰਨਣ ਲੱਗ ਪਏ। ਇਹ ਕੌਤਕ ਵੇਖਕੇ ਅਵਾਜ ਆਈ - ***"ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ॥"***

## ਛੱਤੀਵੀਂ ਪਉੜੀ

**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ॥**

ਹੇ ਮੇਰੇ ਨੈਣੋਂ (ਅੱਖੀਓ)! ਹਰੀ ਨੇ ਤੁਹਾਡੇ ਵਿਚ ਪ੍ਰਕਾਸ਼ ਰੂਪ ਜੋਤ ਰਖੀ ਹੈ ਇਸ ਕਰਕੇ ਤੁਸੀਂ ਉਸ ਹਰੀ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਵੇਖੋ।

**ਹਰਿ ਬਿਨੁ ਅਵਰੁ ਨ ਦੇਖਹੁ ਕੋਈ**
**ਨਦਰੀ ਹਰਿ ਨਿਹਾਲਿਆ॥**

ਹਰੀ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਵੇਖੋ, ਨਜ਼ਰ ਨਾਲ ਹਰੀ ਨੂੰ ਹੀ ਵੇਖੋ।

**ਏਹੁ ਵਿਸੁ ਸੰਸਾਰੁ ਤੁਮ ਦੇਖਦੇ**
**ਏਹੁ ਹਰਿ ਕਾ ਰੂਪੁ ਹੈ**
**ਹਰਿ ਰੂਪੁ ਨਦਰੀ ਆਇਆ॥**

ਇਸ ਵਿਸ - (ਵਿਸ਼ਵ-ਸਾਰਾ) ਸੰਸਾਰ ਜਿਹੜਾ ਤੁਸੀਂ ਵੇਖਦੇ ਹੋ ਏਹ ਹਰੀ ਦਾ ਹੀ ਰੂਪ ਹੈ। ਇਸ ਵਿਚ ਹਰੀ ਦਾ ਰੂਪ ਹੀ ਨਜ਼ਰ ਆ ਰਿਹਾ ਹੈ।

**ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ॥**

ਗੁਰੂ ਦੀ ਕਿਰਪਾ ਨਾਲ ਜਦ ਇਸ ਨੂੰ (ਬੁਝਿਆ) ਜਾਣਿਆਂ ਤਾਂ ਫਿਰ ਜਿਧਰ ਵੇਖਦਾ ਹਾਂ ਇਕ ਹਰੀ ਤੋਂ ਬਿਨਾਂ ਹੋਰ ਕੋਈ ਨਹੀਂ ਹੈ।

**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥੩੬॥**

ਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਹ ਅੱਖਾਂ ਅੰਨ੍ਹੀਆਂ ਸਨ, ਪਰ ਸਤਿਗੁਰੂ ਦੇ ਮਿਲਣ ਕਰਕੇ ਇਨ੍ਹਾਂ ਨੂੰ (ਦਿੱਬ ਦ੍ਰਿਸ਼ਟੀ) ਤੇਜਸ੍ਵੀ ਨਜ਼ਰ-ਪ੍ਰਾਪਤ ਹੋਈ ਹੈ॥ ੩੬॥



ਭਾਵਾਰਥ - ਪੈਂਤੀਵੀਂ ਪਉੜੀ ਵਿਚ ਕਥਨ ਹੈ ਕਿ ਪੁਰਸ਼ ਨੂੰ ਵੀਚਾਰਨਾ ਚਾਹੀਦਾ ਹੈ ਕਿ ਮਨੁੱਖਾ ਜਨਮ ਦੇ ਕੇ ਪ੍ਰਮਾਤਮਾ ਨੇ ਇਸ ਨੂੰ ਕਿਸ ਵਾਸਤੇ ਸੰਸਾਰ ਵਿਚ ਭੇਜਿਆ ਹੈ? ਜੇ ਇਹ ਉਸ ਪ੍ਰਭੂ ਦੇ ਜਿਸਨੇ ਇਸ ਨੂੰ ਇਹ ਉਤਮ ਜੂਨੀ ਦਿੱਤੀ ਹੈ, ਗੁਣ ਨਹੀਂ ਗਾਉਂਦਾ ਤਾਂ ਇਸ ਦਾ ਜਨਮ ਨਿਸਫਲ ਹੈ। ਕਿਉਂਕਿ "ਗੋਬਿੰਦ ਮਿਲਣ ਕੀ ਏਹੁ ਤੇਰੀ ਬਰੀਆ" ਮਨੁੱਖਾ ਜਨਮ ਵਿਚ ਹੀ ਭਜਨ ਸਿਮਰਨ ਕਰਕੇ ਪ੍ਰਭੂ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ, ਹੋਰ ਕਿਸੇ ਜੂਨੀ ਵਿਚ ਨਹੀਂ।

ਇਸ ਪਉੜੀ ਵਿਚ ਅੱਖਾਂ ਨੂੰ ਸੰਬੋਧਨ ਕਰਦੇ ਹਨ ਕਿ, ਹੇ ਅੱਖੀਓ! ਜਿਸ ਪ੍ਰਮਾਤਮਾ ਨੇ ਤੁਹਾਡੇ ਵਿਚ ਵੇਖਣ ਸ਼ਕਤੀ ਪਾਈ ਹੈ, ਤੁਸੀਂ ਉਸ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਵੇਖੋ। ਨਜ਼ਰ ਨਾਲ ਪ੍ਰਮਾਤਮਾ ਦਾ ਰੂਪ ਸੰਸਾਰ ਨੂੰ ਵੇਖਿਆ ਜਾਂਦਾ ਹੈ। ਇਹ ਦ੍ਰਿਸ਼ਟਮਾਨ ਸਾਰਾ ਸੰਸਾਰ ਉਸ ਇਕ ਹਰੀ ਦਾ ਹੀ ਰੂਪ ਹੈ, ਤੁਸੀਂ ਇਸ ਵਿਚ ਇਕ ਉਸ ਨੂੰ ਹੀ

ਵਿਆਪਕ ਵੇਖੋ। ਇਹ ਗਿਆਨ ਮਈ ਦ੍ਰਿਸ਼ਟੀ ਸਤਿਗੁਰੂ ਤੋਂ ਪ੍ਰਾਪਤ ਹੁੰਦੀ ਹੈ।

## ੩੬. ਸਾਖੀ

## ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥

ਜੈਸਾ ਕਿ—ਸ਼ਿੰਗੀ ਰਿਖੀ ਤੋਂ ਸਰਾਪ ਲੈਕੇ ਜਦ ਰਾਜਾ ਪ੍ਰੀਛਤ ਆਪਣੀ ਕਲਿਆਣ ਵਾਸਤੇ ਸੁਕਦੇਵ ਮੁਨੀ ਤੋਂ ਪ੍ਰਮੇਸ਼ਰ ਦੀ ਕਥਾ ਸੁਣਨ ਲੱਗਾ ਤਾਂ ਮੁਨੀ ਨੇ ਕਿਹਾ, ਰਾਜਾ! ਹੁਣ ਤੂੰ ਪ੍ਰਮੇਸ਼ਰ ਦਾ ਧਿਆਨ ਧਰਕੇ ਬੈਠ ਜਾ, ਮੈਂ ਤੈਨੂੰ ਕਥਾ ਸੁਣਾਉਂਦਾ ਹਾਂ। ਰਾਜੇ ਨੇ ਪੁੱਛਿਆ ਕਿ ਹੇ ਮੁਨੀ! ਪ੍ਰਮੇਸ਼ਰ ਦਾ ਕਿਹੜਾ ਸਰੂਪ ਹੈ ਜਿਸ ਦਾ ਮੈਂ ਧਿਆਨ ਧਰਾਂ? ਰਿਖੀ ਨੇ ਦਸਿਆ ਕਿ ਇਹ ਸੰਸਾਰ ਵਿਚ ਜੋ ਕੁਛ ਤੈਨੂੰ ਦਿਸ ਰਿਹਾ ਹੈ ਇਹ ਸਭ ਪ੍ਰਮੇਸ਼ਰ ਦਾ ਰੂਪ ਹੈ। ਤੂੰ ਇਸਦਾ ਧਿਆਨ ਧਰ।



ਰਾਜਾ ਪ੍ਰੀਛਤ ਅਰਜਨ ਪਾਂਡਵ ਦਾ ਪੋਤਰਾ ਅਤੇ ਅਭਮਨੂੰ ਦਾ ਪੁੱਤਰ ਹਸਤਨਾ ਪੁਰ ਦਾ ਰਾਜਾ ਸੀ। ਇਕ ਦਿਨ ਉਹ ਜੰਗਲ ਵਿਚ ਸ਼ਿਕਾਰ ਗਿਆ ਤਾਂ ਇਕ ਹਰਨ ਦੇ ਪਿੱਛੇ ਘੋੜਾ ਦੁੜਾ ਕੇ ਦੂਰ ਨਿਕਲ ਗਿਆ। ਹਰਨ ਉਸਦੀ ਨਜ਼ਰ ਤੋਂ ਉਹਲੇ ਹੋ ਗਿਆ। ਉਥੇ ਜੰਗਲ ਵਿਚ ਸ਼੍ਰਿੰਗੀ ਰਿਖੀ ਸਮਾਧੀ ਵਿਚ ਬੈਠਾ ਪ੍ਰਭੂ ਧਿਆਨ ਵਿਚ ਲੀਨ ਸੀ। ਰਾਜੇ ਨੇ ਉਸ ਨੂੰ ਪੁੱਛਿਆ ਕਿ ਇਧਰ ਹਿਰਨ ਲੰਘਦਾ ਵੇਖਿਆ ਹੋਵੇ ਤਾਂ ਦਸੋ। ਪਰੰਤੂ ਰਿਖੀ ਆਪਣੇ ਧਿਆਨ ਵਿਚ ਮਸਤ ਚੁਪ ਰਿਹਾ, ਉਹ ਨਾ ਬੋਲਿਆ, ਰਾਜੇ ਨੇ ਇਹ ਗੱਲ ਪਰਖਣ ਵਾਸਤੇ ਕਿ ਰਿਖੀ ਠੀਕ ਹੀ ਸਮਾਧੀ ਵਿਚ ਲੀਨ ਹੈ ਜਾਂ ਪਾਖੰਡ ਕਰਦਾ ਹੈ। ਉਸ ਦੇ ਗਲ ਵਿਚ

ਇਕ ਮੋਇਆ ਹੋਇਆ ਸੱਪ ਪਾ ਦਿਤਾ। ਪਰ ਰਿਖੀ ਤਾਂ ਸੱਚਾ ਸੀ। ਉਸਨੇ ਰਾਜੇ ਨੂੰ ਉਤਰ ਨਾ ਦੇਣ ਵਾਸਤੇ ਪਾਖੰਡ ਨਹੀਂ ਸੀ ਕੀਤਾ। ਇਸ ਵਾਸਤੇ ਉਹ ਜਿਉਂ ਦਾ ਤਿਉਂ ਸਮਾਧੀ ਵਿਚ ਬੈਠਾ ਰਿਹਾ। ਇਹ ਗੱਲ ਕਰਕੇ ਰਾਜਾ ਚਲਿਆ ਗਿਆ। ਪਿਛੋਂ ਸਿੰਙੀ ਦਾ ਪੁੱਤਰ ਰਿਖੀ ਜਦ ਆਇਆ ਤਾਂ ਉਸਨੇ ਆਪਣੇ ਪਿਤਾ ਦੇ ਗਲ ਵਿਚ ਮੋਇਆ ਹੋਇਆ ਸੱਪ ਵੇਖ ਕੇ ਕ੍ਰੋਧ ਨਾਲ ਸਰਾਪ ਦੇ ਦਿਤਾ ਕਿ ਜਿਸਨੇ ਇਹ ਸੱਪ ਮੇਰੇ ਪਿਤਾ ਦੇ ਗਲ ਵਿਚ ਪਾਇਆ ਹੈ, ਉਹ ਅੱਜ ਤੋਂ ਸਤਵੇਂ ਦਿਨ ਸੱਪ ਦੇ ਡੰਗ ਨਾਲ ਹੀ ਮਰ ਜਾਏਗਾ।

ਇਸ ਸਰਾਪ ਦਾ ਜਦ ਸਿੰਙੀ ਰਿਖੀ ਨੂੰ ਪਤਾ ਲੱਗਾ ਤਾਂ ਉਹ ਬਹੁਤ ਪਛਤਾਇਆ ਕਿ ਮੇਰੇ ਲੜਕੇ ਨੇ ਇਕ ਧਰਮਾਤਮਾ ਰਾਜੇ ਨੂੰ ਅਯੋਗ ਸਰਾਪ ਦੇ ਦਿਤਾ ਹੈ। ਰਿਖੀ ਨੇ ਉਸੀ ਸਮੇਂ ਆਪਣਾ ਇਕ ਚੇਲਾ ਭੇਜ ਕੇ ਰਾਜੇ ਨੂੰ ਖ਼ਬਰ ਕਰ ਦਿਤੀ ਕਿ ਉਸ ਨੂੰ ਇਹ ਸਰਾਪ ਦਿਤਾ ਗਿਆ ਹੈ। ਆਪਣਾ ਅੰਤ ਸਮਾਂ ਸਵਾਰਨ ਵਾਸਤੇ ਯਤਨ ਕਰ ਲਵੇ।

ਰਿਖੀ ਦੀ ਇਹ ਸੂਚਨਾ ਸੁਣ ਕੇ ਰਾਜੇ ਨੇ ਰਾਜ ਭਾਗ ਛੱਡਕੇ ਜਮਨਾ ਕਿਨਾਰੇ ਆਪਣਾ ਆਸਣ ਜਾ ਕੀਤਾ ਅਤੇ ਪ੍ਰਸਿੱਧ ਰਿਖੀਆਂ ਮੁਨੀਆਂ ਨੂੰ ਦਰਸ਼ਨ ਦੇਣ ਵਾਸਤੇ ਬੁਲਾ ਭੇਜਿਆ। ਸ਼ੀਘਰ ਹੀ ਸਭ ਰਿਖੀ ਮੁਨੀ ਰਾਜੇ ਪਾਸ ਪਹੁੰਚ ਗਏ। ਰਾਜੇ ਦੀ ਕਲਿਆਣ ਵਾਸਤੇ ਭਾਗਵਤ ਕਥਾ ਸੁਣਾਉਣ ਵਾਸਤੇ ਸੁਕਦੇਵ ਮੁਨੀ ਨੇ ਕਥਾ ਵਾਸਤੇ ਮੰਡਪ ਤਿਆਰ ਕਰਵਾ ਦਿਤੇ ਅਤੇ ਰਿਖੀਆਂ ਮੁਨੀਆਂ ਵਾਸਤੇ ਬੈਠ ਕੇ ਕਥਾ ਸੁਣਨ ਵਾਸਤੇ ਅਸਥਾਨ ਨਿਯਤ ਕਰ ਦਿਤੇ। ਉਪ੍ਰੰਤ ਆਪਣੇ ਸਾਮ੍ਹਣੇ ਰਾਜਾ ਪ੍ਰੀਛਤ ਨੂੰ ਬਿਠਾ ਕੇ ਆਪ ਇਕ ਉੱਚੇ ਆਸਣ ਉਤੇ ਬਿਰਾਜਮਾਨ ਹੋ ਕੇ, ਰਾਜੇ ਨੂੰ ਕਿਹਾ ਆਪ ਅੱਖਾਂ ਮੀਟ ਕੇ ਮਨ ਵਿਚ ਪ੍ਰਮੇਸ਼ਰ ਦਾ ਧਿਆਨ ਧਾਰ ਲਵੋ, ਮੈਂ ਭਾਗਵਤ ਕਥਾ ਆਰੰਭ ਕਰਦਾ ਹਾਂ।

ਸੁਕਦੇਵ ਮੁਨੀ ਦੀ ਇਹ ਗੱਲ ਸੁਣ ਕੇ ਪ੍ਰੀਛਤ ਨੇ ਪੁਛਿਆ ਹੇ ਭਗਵਾਨ! ਪ੍ਰਮੇਸ਼ਰ ਦਾ ਰੂਪ ਕਿਸ ਪ੍ਰਕਾਰ ਦਾ ਹੈ, ਜਿਸਦਾ ਮੈਂ ਮਨ ਵਿਚ ਧਿਆਨ ਧਰ ਕੇ ਬੈਠਾਂ? ਰਾਜੇ ਦਾ ਪ੍ਰਸ਼ਨ ਸੁਣਕੇ ਮੁਨੀ ਨੇ ਕਿਹਾ, ਹੇ ਰਾਜਨ! ਇਹ ਸੰਸਾਰ ਵਿਚ ਜੋ ਵਸਤੂ ਵੀ ਤੂੰ ਵੇਖਦਾ ਹੈਂ ਇਹ ਸਭ ਉਸ ਪ੍ਰਮੇਸ਼ਰ ਦਾ ਹੀ ਰੂਪ ਹੈ। ਉਸਦੇ ਰੂਪ ਤੋਂ ਬਾਹਰ ਸੰਸਾਰ ਦੀ ਕੋਈ ਵੀ ਵਸਤੂ ਨਹੀਂ ਹੈ। ਸਾਰੀਆਂ ਵਸਤੂਆਂ ਵਿਚ ਇਕ ਉਸਦੀ ਜੋਤ ਹੀ ਪ੍ਰਕਾਸ਼ ਹੋ ਰਹੀ ਹੈ। ਹੇ ਰਾਜਨ! ਜਦ ਤੂੰ ਇਸ ਤਰ੍ਹਾਂ ਸਾਰੀ ਸ੍ਰਿਸ਼ਟੀ ਵਿਚ ਉਸ ਦਾ ਰੂਪ ਵੇਖੇਂਗਾ ਤਾਂ ਤੈਨੂੰ ਅਨੇਕਤਾ ਵਿਚੋਂ ਏਕਤਾ ਨਜ਼ਰ ਆਏਗੀ। ਸਤਿਗੁਰੂ ਜੀ ਨੇ ਇਸਦੀ ਪ੍ਰੋੜ੍ਹਤਾ ਵਿਚ ਫੁਰਮਾਇਆ, ਹੇ ਭਾਈ ਸਿਖੋ!

***"ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ,***
***ਹਰਿ ਰੂਪੁ ਨਦਰੀ ਆਇਆ॥"***



ਗੁਰੂ ਗੋਬਿੰਦ ਸਿੰਘ ਜੀ ਜਾਪੁ ਸਾਹਿਬ ਵਿਚ ਉਚਾਰਦੇ ਹਨ-

***ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥ ੮੧॥***

ਅਰਥਾਤ-ਉਸਦੀ ਇਕ ਮੂਰਤੀ ਹੈ ਦਰਸ਼ਨ ਅਨੇਕ ਹਨ, ਉਸਨੇ ਹੀ ਅਨੇਕਾਂ ਰੂਪ ਧਾਰਨ ਕੀਤੇ ਹੋਏ ਹਨ। ਰਚਨਾ ਦੀ ਖੇਡ ਨੂੰ ਖੇਡ ਕੇ ਜਦ ਉਹ ਖੇਡ ਰਚਨਾ ਨੂੰ ਬੰਦ ਕਰਦਾ ਹੈ ਤਾਂ ਫਿਰ ਇਕ ਇਕੱਲਾ ਉਸਦਾ ਆਪਣਾ ਰੂਪ ਹੀ ਰਹਿ ਜਾਂਦਾ ਹੈ।

ਸੋ ਆਪ ਵੀ ਨਿਸਚੇ ਕਰੋ-ਕਿ ਇਹ ਸੰਸਾਰ ਉਸ ਅਕਾਲ ਪੁਰਖ ਦਾ ਹੀ ਰੂਪ ਹੈ, ਇਸ ਵਿਚ ਕੋਈ ਹੋਰ ਦੂਜਾ ਨਹੀਂ ਹੈ।

ਗੀਤਾ ਵਿਚ ਵੀ ਸ੍ਰੀ ਕ੍ਰਿਸ਼ਨ ਭਗਵਾਨ ਨੇ ਅਰਜਨ ਨੂੰ ਦਸਿਆ ਹੈ ਕਿ ਇਹ ਸਾਰੀ ਸ੍ਰਿਸ਼ਟੀ ਇਕ ਪ੍ਰਮੇਸ਼ਰ ਦਾ ਹੀ ਰੂਪ ਹੈ, ਤੂੰ ਇਸਦਾ

ਹੀ ਧਿਆਨ ਧਰ।

ਇਸ ਪ੍ਰਥਾਏ ਭਗਤ ਨਾਮਦੇਵ ਜੀ ਨੇ ਫ਼ੁਰਮਾਇਆ ਹੈ-

*"ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥*
*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥ ੧॥*
*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*

(ਆਸਾ ਨਾਮਦੇਉ ਜੀ, ਪੰਨਾ ੪੮੫)

## ਸੈਂਤੀਵੀਂ ਪਉੜੀ

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥**

ਹੇ ਮੇਰੇ ਕੰਨੋ! ਸੱਚੇ (ਪ੍ਰਮੇਸ਼ਰ) ਨੇ ਤੁਹਾਨੂੰ (ਨਾਮ) ਸੁਣਨ ਵਾਸਤੇ ਭੇਜਿਆ ਹੈ।



**ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥**

ਤੁਹਾਨੂੰ ਸੱਚੇ (ਪ੍ਰਮੇਸ਼ਰ) ਨੇ ਸੁਣਨ ਵਾਸਤੇ ਭੇਜਿਆ ਹੈ। ਸਰੀਰ ਨਾਲ ਲਾ ਕੇ, ਤੁਸੀਂ ਸੱਚੀ (ਪ੍ਰਮੇਸ਼ਰ ਦੇ ਨਾਮ ਵਾਲੀ) ਬਾਣੀ ਸੁਣੋ।

**ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ॥**

ਜਿਸਨੇ ਸੁਣੀ ਹੈ ਉਸਦਾ ਮਨ ਤੇ ਤਨ ਹਰਿਆ ਹੋਇਆ ਹੈ, ਅਤੇ ਉਸਦੀ ਰਸਨਾ ਹਰੀ ਰਸ ਵਿਚ ਲੀਨ ਹੋ ਗਈ ਹੈ।

**ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ॥**

ਸੱਚ ਸਰੂਪ ਪ੍ਰਮਾਤਮਾ ਜੋ ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰ੍ਹੇ

ਅਸਚਰਜ ਰੂਪ ਹੈ, ਉਸ ਦੀ ਗਤੀ ਕਥਨ ਨਹੀਂ ਕੀਤੀ ਜਾ ਸਕਦੀ।

**ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ॥੩੭॥**

ਗੁਰੂ ਜੀ ਕਹਿੰਦੇ ਹਨ ਕਿ (ਹੇ ਕੰਨੋ!) ਨਾਮ ਅੰਮ੍ਰਿਤ ਨੂੰ ਸੁਣੋ, ਅਤੇ ਪਵਿੱਤ੍ਰ ਹੋਵੋ, ਤੁਹਾਨੂੰ ਸੱਚ ਦੇ ਨਾਮ ਨੂੰ ਸੁਣਨ ਵਾਸਤੇ ਹੀ ਭੇਜਿਆ ਗਿਆ ਹੈ॥ ੩੭॥

ਭਾਵਾਰਥ-ਛੱਤੀਵੀਂ ਪਉੜੀ ਵਿਚ ਅੱਖਾਂ ਨੂੰ ਆਖਿਆ ਸੀ ਕਿ ਆਪਣੇ ਸ਼ਕਤੀ ਦਾਤਾ ਪ੍ਰਮਾਤਮਾ ਦਾ ਰੂਪ ਹੀ ਵੇਖੋ। ਉਹੀ ਸਾਰੇ ਸੰਸਾਰ ਵਿਚ ਵਿਆਪਕ ਹੈ, ਇਸ ਨੂੰ ਇਕ ਉਸਦਾ ਹੀ ਰੂਪ ਜਾਣ ਕੇ ਵੇਖੋ।

ਇਸ ਪਉੜੀ ਵਿਚ ਕੰਨਾਂ ਨੂੰ ਉਪਦੇਸ਼ ਹੈ ਕਿ ਤੁਸੀਂ ਕੇਵਲ ਸੱਚੀ ਬਾਣੀ ਹੀ ਸੁਣੋ, ਜਿਸਦੇ ਸੁਣਨ ਨਾਲ ਉਹ ਸਰੀਰ ਤੇ ਮਨ ਜਿਸ ਨਾਲ ਤੁਸੀਂ ਲੱਗੇ ਹੋਏ ਹੋ ਸਫਲਾ ਹੋ ਜਾਂਦਾ ਹੈ। ਪ੍ਰਮਾਤਮਾ ਬੇਅੰਤ ਤੇ ਅਲਖ ਹੈ ਉਸ ਦਾ ਨਾਮ ਸੁਣਕੇ ਆਪਣੇ ਆਪ ਨੂੰ ਸਫਲਾ ਕਰੋ ਇਸ ਵਾਸਤੇ ਹੀ ਪ੍ਰਮਾਤਮਾ ਨੇ ਤੁਹਾਨੂੰ ਭੇਜਿਆ ਹੈ।



## ੩੭. ਸਾਖੀ

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥**

ਜੈਸਾ ਕਿ ਸੁਕਦੇਵ ਮੁਨੀ ਨੇ ਜਦ ਭਾਗਵਤ ਕਥਾ ਰਾਜਾ ਪ੍ਰੀਛਤ ਨੂੰ ਸੁਨਾਉਣੀ ਆਰੰਭ ਕੀਤੀ ਤਾਂ ਪਹਿਲਾਂ ਇਸ ਸਰੀਰ ਤੇ ਉਸ ਦੇ ਨਾਲ ਲਗੇ ਦਸ ਇੰਦ੍ਰਿਆਂ ਦਾ ਵਰਨਨ ਕਰਕੇ ਦਸਿਆ ਕਿ ਇਹ ਇੰਦਰੇ ਤਾਂ ਹੀ ਸਫਲ ਹਨ, ਜੇ ਇਹ ਉਹੀ ਕੰਮ ਕਰਨ ਜਿਸ ਵਾਸਤੇ ਪ੍ਰਮਾਤਮਾ ਨੇ ਇਨ੍ਹਾਂ ਨੂੰ ਸਰੀਰ ਨਾਲ ਲਾਇਆ ਹੈ।

ਰਾਜਾ ਪ੍ਰੀਛਤ ਦੇ ਪ੍ਰਸ਼ਨ ਕਰਨ ਤੇ ਸੁਕਦੇਵ ਮੁਨੀ ਨੇ ਦਸਿਆ ਕਿ ਸਰੀਰ ਦੇ ਦਸ ਇੰਦ੍ਰਿਆਂ ਨਾਲ ਪ੍ਰਮੇਸ਼ਰ ਨੇ ਦਸ ਦੇਵਤੇ ਅਸਥਾਪਨ ਕਰ ਦਿਤੇ, ਕਿ ਉਹ ਦੇਵਤੇ ਆਪੋ ਆਪਣੇ ਇੰਦ੍ਰੇ ਨੂੰ ਆਪਣੀ ਸ਼ਕਤੀ ਨਾਲ ਉਸ ਕਾਰਜ ਦੇ ਯੋਗ ਰਖਣ ਜਿਸ ਵਾਸਤੇ ਉਹ ਸਰੀਰ ਨਾਲ ਲਾਇਆ ਗਿਆ ਹੈ। ਜੈਸਾ ਕਿ-

੧. ਅੱਖਾਂ ਇੰਦਰੇ ਨੂੰ ਰੋਸ਼ਨੀ ਸ਼ਕਤੀ ਦੇਣ ਵਾਸਤੇ ਸੂਰਜ ਦੇਵਤਾ ਨਿਯਤ ਕੀਤਾ।

੨. ਕੰਨਾਂ ਨੂੰ ਸਰੋਤ ਸ਼ਕਤੀ ਦੇਣ ਵਾਸਤੇ ਦਿਸ਼ਾ ਦੇਵਤਾ ਨੂੰ ਲਾਇਆ ਗਿਆ।

੩. ਖਲੜੀ ਨੂੰ ਛੋਹ ਅਨੁਭਵ ਕਰਨ ਦੀ ਸ਼ਕਤੀ ਦੇਣ ਵਾਸਤੇ ਵਾਯੂ ਦੇਵਤਾ ਨਿਯਤ ਕੀਤਾ।

੪. ਜੀਭ ਨੂੰ ਰਸ (ਮਿੱਠਾ, ਕੌੜਾ ਆਦਿ) ਅਨੁਭਵ ਕਰਨ ਦੀ ਸ਼ਕਤੀ ਦੇਣ ਵਾਸਤੇ ਵਰਣ ਦੇਵਤਾ ਅਸਥਾਪਨ ਹੋਇਆ।

੫. ਨੱਕ ਨੂੰ ਸੁੰਘਣ ਸ਼ਕਤੀ ਦੇਣ ਵਾਸਤੇ ਅਸ੍ਵਨੀ ਕੁਮਾਰ ਦੇਵਤੇ ਲਾਏ ਗਏ।

੬. ਮੂੰਹ ਨੂੰ ਵਾਕ ਸ਼ਕਤੀ ਦੇਣ ਵਾਸਤੇ ਅਗਨੀ ਦੇਵਤਾ ਨਿਯਤ ਹੋਇਆ।

੭. ਹੱਥਾਂ ਨੂੰ ਕੰਮ ਕਾਜ ਦੀ ਸ਼ਕਤੀ ਦੇਣ ਵਾਸਤੇ ਇੰਦ੍ਰ ਦੇਵਤਾ ਮੁਕੱਰਰ ਹੋਏ।

੮. ਪੈਰਾਂ ਨੂੰ ਚੱਲਣ ਸ਼ਕਤੀ ਦੇਣ ਵਾਸਤੇ ਵਾਮਨ ਦੇਵਤਾ ਨੂੰ ਸੌਂਪਿਆ ਗਿਆ।

੯. ਲਿੰਗ (ਇੰਦ੍ਰੀ) ਨੂੰ ਉਤਪਤੀ ਦੀ ਸ਼ਕਤੀ ਵਾਸਤੇ ਪ੍ਰਜਾਪਤੀ ਦੇਵਤਾ ਨੂੰ ਅਸਥਾਪਨ ਕੀਤਾ ਗਿਆ।

ਦੋਵੇਂ ਪ੍ਰੇਮੇ ਦੀ ਛੋਟੀ ਉਮਰ ਵਿਚ ਹੀ ਚਲਾਣਾ ਕਰ ਗਏ। ਸਿਰ ਤੇ ਕੋਈ ਦੇਖ ਭਾਲ ਕਰਨ ਵਾਲਾ ਨਾ ਹੋਣ ਕਰਕੇ ਪ੍ਰੇਮਾ ਅਵਾਰਾ ਹੋ ਗਿਆ ਅਤੇ ਮਾੜੇ ਚਾਲ ਚੱਲਣ ਤੇ ਖਾਣ ਪੀਣ ਕਰਕੇ ਇਸ ਨੂੰ ਕੋਹੜ ਰੋਗ ਹੋ ਗਿਆ। ਰੋਗ ਨਾਲ ਤੰਗ ਹੋ ਕੇ ਇਹ ਗੋਇੰਦਵਾਲ ਆ ਗਿਆ। ਏਥੇ ਇਹ ਬਾਉਲੀ ਸਾਹਿਬ ਤੋਂ ਬਾਹਰ ਹੀ ਇਕ ਪਾਸੇ ਕਰਕੇ ਬੈਠ ਗਿਆ ਅਤੇ ਗੁਰੂ ਧਿਆਨੀ ਹੋ ਕੇ ਆਪ ਜੀ ਦੇ ਗੁਣ ਮਹਿਮਾ ਗਾਇਣ ਕਰਦਾ ਰਹਿੰਦਾ। ਕਦੇ ਕਦੇ ਖ਼ੁਸ਼ੀ ਵਿਚ ਆਣਕੇ ਆਪਣੀਆਂ ਬਗਲਾਂ ਮਾਰਕੇ ਉਚੀ ਉਚੀ ਕਹਿਣ ਲੱਗ ਜਾਂਦਾ -

"ਮੈਂ ਗਿਆ ਕਛੋਟਾ ਲੱਧਾ ਜੀ, ਮੈਂ ਗਿਆ ਕਛੋਟਾ ਲੱਧਾ" ਪ੍ਰੇਮੇ ਦੀ ਇਸ ਸਾਰੀ ਗੱਲ ਦਾ ਗੁਰੂ ਅਮਰਦਾਸ ਜੀ ਨੂੰ ਵੀ ਸਿੱਖਾਂ ਦੀ ਜ਼ਬਾਨੀ ਪਤਾ ਲੱਗਦਾ ਰਹਿੰਦਾ ਸੀ। ਗੁਰੂ ਜੀ ਤੋਂ ਸਿੱਖ ਪੁਛਦੇ ਸਨ ਕਿ ਇਸ ਕੋਹੜੇ ਦੀ ਇਹ ਗੱਲ ਸਾਡੀ ਸਮਝ ਵਿਚ ਨਹੀਂ ਆਉਂਦੀ ਕਿ "ਮੈਂ ਗਿਆ ਕਛੋਟਾ ਲੱਧਾ ਜੀ, ਮੈਂ ਗਿਆ ਕਛੋਟਾ ਲੱਧਾ" ਆਪ ਕਿਰਪਾ ਕਰਕੇ ਸਾਨੂੰ ਇਸ ਦਾ ਮਤਲਬ ਦਸੋ ਜੀ। ਸਿੱਖਾਂ ਦੀ ਇਹ ਗੱਲ ਸੁਣਕੇ ਗੁਰੂ ਜੀ ਹੱਸ ਪੈਂਦੇ ਤੇ ਚੁਪ ਕਰ ਰਹਿੰਦੇ।

ਉਪਰੰਤ ਇਕ ਦਿਨ ਗੁਰੂ ਜੀ ਇਸਦੇ ਪ੍ਰੇਮ ਸ਼ਰਧਾ ਉਤੇ ਪ੍ਰਸੰਨ ਹੋ ਗਏ ਅਤੇ ਸੇਵਾਦਾਰ ਨੂੰ ਹੁਕਮ ਦਿੱਤਾ ਕਿ ਸਾਡੇ ਇਸ਼ਨਾਨ ਕੀਤੇ ਹੋਏ ਪਾਣੀ ਵਿਚ ਜੋ ਟੋਏ ਵਿਚ ਖੜਾ ਹੈ, ਪ੍ਰੇਮੇ ਕੋਹੜੀ ਨੂੰ ਨੁਹਾਕੇ ਸਾਫ਼ ਕਰੋ ਕੱਪੜੇ ਵਿਚ ਲਪੇਟ ਕੇ ਸਾਡੇ ਪਾਸ ਲੈ ਆਓ। ਆਪ ਜੀ ਦੇ ਹੁਕਮ ਅਨੁਸਾਰ ਸੇਵਾਦਾਰ ਨੇ ਪ੍ਰੇਮੇ ਨੂੰ ਨੁਹਾਕੇ ਤੇ ਕੱਪੜੇ ਵਿਚ ਲਪੇਟ ਕੇ ਗੁਰੂ ਜੀ ਦੇ ਹਜ਼ੂਰ ਜਾ ਬਿਠਾਇਆ।

ਜਦ ਗੁਰੂ ਜੀ ਨੇ ਆਪਣੇ ਪਵਿੱਤਰ ਹੱਥਾਂ ਨਾਲ ਉਸ ਉਤੋਂ ਕੱਪੜਾ ਲਾਹਿਆ ਤਾਂ ਪ੍ਰੇਮਾ ਨਵਾਂ ਨਰੋਆ ਤੇ ਕੰਚਨ ਵੰਨੀ ਦੇਹੀ ਵਾਲਾ ਹੋਇਆ

ਵੇਖਕੇ ਸਭ ਸਿੱਖ ਸੰਗਤਾਂ ਅਸਚਰਜ ਹੋ ਗਈਆਂ। ਧੰਨ ਗੁਰੂ ਧੰਨ ਗੁਰੂ ਦੀ ਸਭ ਦੇ ਮੂੰਹੋਂ ਧੁਨੀ ਨਿਕਲੀ।

ਸਤਿਗੁਰੂ ਜੀ ਨੇ ਕਿਹਾ, ਦੇਖੋ ਗੁਰਮੁਖੋ! ਇਸ ਕੋਹੜੀ ਦੀ ਮੁਰਾਰੀ (ਕ੍ਰਿਸ਼ਨ) ਵਰਗੀ ਸੁੰਦਰ ਦੇਹੀ ਹੋ ਗਈ ਹੈ। ਹੁਣ ਇਹ ਕੋਹੜੀ ਨਹੀਂ।

ਗੁਰੂ ਜੀ ਦੇ ਇਨ੍ਹਾਂ ਬਚਨਾਂ ਤੇ ਕ੍ਰਿਪਾ ਦ੍ਰਿਸ਼ਟੀ ਨਾਲ ਮੁਰਾਰੀ ਨਾਮ ਦਾ ਰੰਗ ਚੜ੍ਹ ਗਿਆ ਕਛੋਟਾ (ਸਰੀਰ) ਲਭ ਲਿਆ,ਕੋਹੜੀ ਤੋਂ ਕੰਚਨ ਵਰਗਾ ਸੁੰਦਰ ਹੋ ਗਿਆ।

ਮੁਰਾਰੀ ਦਾ ਚਿੱਤ ਸਤਿਗੁਰੂ ਜੀ ਦੇ ਚਰਨਾਂ ਵਿਚ ਜੁੜ ਗਿਆ, ਰਾਤ ਦਿਨ ਸੇਵਾ ਕਰਦਾ ਤੇ ਨਾਮ ਜਪਦਾ ਰਹਿੰਦਾ। ਸਤਿਗੁਰੂ ਜੀ ਇਸ ਉਤੇ ਹੋਰ ਦਿਆਲੂ ਹੋਏ ਤੇ ਸੰਗਤ ਵਿਚ ਬਚਨ ਕੀਤਾ ਕਿ ਕੋਈ ਸਿੱਖ ਇਸ ਮੁਰਾਰੀ ਨੂੰ ਆਪਣੀ ਲੜਕੀ ਦਾ ਰਿਸ਼ਤਾ ਦੇਵੇ। ਅਸੀਂ ਉਸ ਉਤੇ ਬਹੁਤ ਪ੍ਰਸੰਨ ਹੋਵਾਂਗੇ।



ਗੁਰੂ ਜੀ ਦਾ ਇਹ ਪਰਉਪਕਾਰੀ ਬਚਨ ਸੁਣਕੇ ਸ਼ੀਂਹੇ ਉੱਪਲ ਨੇ ਆਪਣੀ ਲੜਕੀ ਮਥਰੋ ਦਾ ਮੁਰਾਰੀ ਨਾਲ ਅਨੰਦ ਕਾਰਜ ਕਰ ਦਿੱਤਾ। ਗੁਰੂ ਜੀ ਨੇ ਪ੍ਰਸੰਨ ਹੋਕੇ ਇਹ ਸ਼ੀਂਹੇ ਉੱਪਲ ਤੇ ਉਸ ਦੀ ਵਹੁਟੀ ਨੂੰ ਕਿਹਾ ਕਿ ਇਸ ਮੁਰਾਰੀ ਨੂੰ ਮੇਰਾ ਪੁੱਤਰ ਸਮਝੋ ਜੋ ਤੁਹਾਡੀ ਪੁੱਤਰੀ ਮਥਰੋ ਨਾਲ ਵਿਆਹਿਆ ਗਿਆ ਹੈ। ਸ਼ਰਧਾਲੂ ਸਿੱਖ ਤੁਹਾਡੀ ਲੜਕੀ ਦਾ ਮਥੋ ਨਾਮ ਪਹਿਲਾਂ ਲਿਆ ਕਰਨਗੇ ਤੇ ਇਸ ਪ੍ਰੇਮੇ ਦਾ ਨਾਮ ਪਿੱਛੋਂ ਲੈਣਗੇ। ਇਹ ਮਥੋ ਮੁਰਾਰੀ ਨਾਮ ਨਾਲ ਪ੍ਰਸਿੱਧ ਹੋਣਗੇ। ਇਹ ਦੋਵੇਂ ਵਡੇ ਭਾਗਾਂ ਵਾਲੇ ਹਨ, ਇਨ੍ਹਾਂ ਦੀ ਸਿੱਖੀ ਚਲੇਗੀ। ਇਤਿਆਦਿਕ ਵਰਦਾਨ ਦੇਕੇ ਗੁਰੂ ਜੀ ਨੇ ਮਥੋ ਮੁਰਾਰੀ ਨੂੰ ਪ੍ਰਚਾਰਕ ਨਿਯਤ ਕਰਕੇ ਇਕ ਮੰਜੀ ਬਖ਼ਸ਼ੀ। ਗੁਰੂ ਸਾਹਿਬ ਨੇ ਬਾਈ ਪ੍ਰਚਾਰਕ ਨਿਯਤ ਕੀਤੇ ਸਨ ਜੋ ਬਾਈ ਮੰਜੀਆਂ ਕਰਕੇ ਪ੍ਰਸਿੱਧ ਸਨ। ਇਹ ਮਥੋ ਮੁਰਾਰੀ ਉਨ੍ਹਾਂ ਵਿਚੋਂ ਇਕ ਸੀ।

੧੦. ਗੁਦਾ (ਮਲ ਨਿਕਾਸ ਦੁਆਰ) ਇੰਦਰੇ ਨੂੰ ਪੇਟ ਦੀ ਮਲ ਨਿਕਾਸ ਦੀ ਸ਼ਕਤੀ ਦੇਣ ਵਾਸਤੇ ਯਮ ਦੇਵਤਾ ਨੂੰ ਆਖਿਆ ਗਿਆ।

ਇਸ ਤਰ੍ਹਾਂ ਪ੍ਰਮੇਸ਼ਰ ਦੀ ਆਗਿਆ ਨਾਲ ਆਪੋ ਆਪਣੇ ਇੰਦ੍ਰਿਆਂ ਵਿਚ ਅਸਥਿਤ ਹੋ ਕੇ ਇਨ੍ਹਾਂ ਦੇਵਤਿਆਂ ਨੇ ਆਪੋ ਆਪਣੀ ਸ਼ਕਤੀ ਨਾਲ ਸਰੀਰ ਨੂੰ ਸਾਵਧਾਨ ਕਰਨ ਵਾਸਤੇ ਅਨੇਕਾਂ ਜਤਨ ਕੀਤੇ ਪ੍ਰੰਤੂ ਸਰੀਰ ਜਿਉਂ ਦਾ ਤਿਉਂ ਜੜ੍ਹ ਰਿਹਾ, ਰੰਚਕ ਮਾਤਰ ਵੀ ਹਰਕਤ (ਹਿਲ ਜੁਲ) ਵਿਚ ਨਾ ਆਇਆ। ਉਪ੍ਰੰਤ ਸਾਰੇ ਦੇਵਤਿਆਂ ਨੇ ਬੇਵੱਸ ਹੋ ਕੇ ਆਦਿ ਪੁਰਖ ਪ੍ਰਮੇਸ਼ਰ ਅੱਗੇ ਬੇਨਤੀ ਕੀਤੀ-ਹੇ ਪ੍ਰਭੂ! ਇਸ ਅਸਥੂਲ ਸਰੀਰ ਦੀ ਆਪ ਜੀ ਨੇ ਹੀ ਰਚਨਾ ਕੀਤੀ ਹੈ, ਅਤੇ ਆਪ ਹੀ ਹੁਣ ਇਸਨੂੰ ਜਾਗ੍ਰਤ ਅਵਸਥਾ ਵਿਚ ਕਰ ਸਕਦੇ ਹੋ। ਸਾਡੀ ਕੋਈ ਸ਼ਕਤੀ ਇਸ ਨੂੰ ਜਾਗ੍ਰਤ ਕਰਨ ਦੇ ਸਮਰੱਥ ਨਹੀਂ ਹੈ। ਅਸੀਂ ਸਾਰੇ ਅਸਮਰੱਥ ਹਾਂ। ਆਪ ਕ੍ਰਿਪਾ ਕਰਕੇ ਇਸਨੂੰ ਚੇਤਨ ਕਰੋ, ਫਿਰ ਅਸੀਂ ਆਪਣੇ ਨਿਯਤ ਇੰਦ੍ਰਿਆਂ ਨੂੰ ਚਲਾ ਸਕਾਂਗੇ।

ਦੇਵਤਿਆਂ ਦੀ ਇਹ ਪ੍ਰਾਰਥਨਾ ਸੁਣ ਕੇ ਪ੍ਰਮੇਸ਼ਰ ਨੇ ਆਪਣਾ ਤੇਜ ਉਸ ਸਰੀਰਕ ਮੂਰਤੀ ਵਿਚ ਪਾ ਦਿਤਾ, ਜਿਸ ਨਾਲ ਜੜ੍ਹ ਦੇਹੀ ਸ਼ੀਘਰ ਹੀ ਆਪੋ ਆਪਣੇ ਅਸਥਾਨਾਂ ਦੇ ਦੇਵਤਿਆਂ ਸਹਿਤ ਸਾਵਧਾਨ ਹੋ ਗਈ, ਅਤੇ ਰਸਨਾ ਨਾਲ ਸ਼ਬਦ ਉਚਾਰਨ ਕਰਕੇ ਉਸ ਨਿਰੰਕਾਰ ਆਦਿ ਸ਼ਕਤੀ ਦੀ ਉਸਤਤੀ ਕਰਨ ਲੱਗ ਪਈ।

ਜਦ ਜੜ੍ਹ ਦੇਹੀ ਚੇਤਨ ਹੋ ਗਈ ਤਾਂ ਸਭ ਦੇਵਤਿਆਂ ਨੇ ਆਪੋ ਆਪਣੇ ਇੰਦ੍ਰਿਆਂ ਤੇ ਅਸਥਿਤ ਹੋ ਕੇ ਉਸ ਆਦਿ ਸ਼ਕਤੀ ਅਗੇ ਏਹੀ ਇਛਿਆ ਪ੍ਰਗਟ ਕੀਤੀ ਕਿ ਹੁਣ ਸਾਨੂੰ ਇਹ ਸਮਰਥਾ ਤੇ ਸ਼ਕਤੀ ਪ੍ਰਦਾਨ ਕਰੋ ਕਿ ਅਸੀਂ ਇਸਦੇ ਧੰਨਵਾਦ ਵਜੋਂ ਆਪੋ ਆਪਣੇ ਇੰਦਰੇ ਨੂੰ ਆਪ ਜੀ ਦੇ ਗੁਣਾਨੁਵਾਦ ਵਿਚ ਲਾਈ ਰਖੀਏ। ਜੈਸਾ ਕਿ:-

੧. ਹੱਥਾਂ ਦਾ ਦੇਵਤਾ ਇੰਦ੍ਰ ਚਾਹੁੰਦਾ ਹੈ ਕਿ ਹੱਥ ਦਾਨ ਪੁੰਨ ਕਰਦੇ ਰਹਿਣ।

੨. ਜੀਭਾ ਦਾ ਦੇਵਤਾ ਵਰਣ ਚਾਹੁੰਦਾ ਹੈ ਕਿ ਜੀਭ ਨਿਰੰਕਾਰ ਦਾ ਨਾਮ ਸਿਮਰਨ ਤੇ ਗੁਣਾਨੁਵਾਦ ਕਰਦੀ ਰਹੇ।

੩. ਕੰਨਾਂ ਦਾ ਦੇਵਤਾ ਦਿਕਪਾਲ-(ਦਿਸ਼ਾਂ ਦੇ ਪਾਲਣੇ ਵਾਲਾ ਦੇਵਤਾ) ਚਾਹੁੰਦਾ ਹੈ ਕਿ ਕੰਨ ਨਿਰੰਕਾਰ ਦੀ ਕਥਾ ਵਾਰਤਾ ਸੁਣਦੇ ਰਹਿਣ। ਜਿਸ ਨਾਲ ਅੰਤਹਕਰਨ ਸੁੱਧ ਹੋਵੇ।

੪. ਪੈਰਾਂ ਦਾ ਦੇਵਤਾ ਵਾਮਨ (ਵਿਸ਼ਨੂੰ) ਚਾਹੁੰਦਾ ਹੈ ਕਿ ਪੈਰ ਚਲ ਕੇ ਸਾਧ ਸੰਗਤ ਧਰਮ ਅਸਥਾਨਾਂ ਅਥਵਾ ਤੀਰਥ ਅਸਥਾਨਾਂ ਦੇ ਦਰਸ਼ਨ ਦੀਦਾਰ ਤੇ ਇਸ਼ਨਾਨ ਪਾਨ ਕਰਦੇ ਰਹਿਣ।

੫. ਅੱਖਾਂ ਦਾ ਸੂਰਜ ਦੇਵਤਾ ਚਾਹੁੰਦਾ ਹੈ ਕਿ ਅੱਖਾਂ ਨਿਰੰਕਾਰ ਦੀ ਸੁੰਦਰ ਪ੍ਰਭਤਾ ਤਥਾ ਰਚਨਾ ਵੇਖਦੀਆਂ ਰਹਿਣ।



ਇਸ ਤਰ੍ਹਾਂ ਹੀ ਬਾਕੀ ਦੇ ਪੰਜ ਨੱਕ, ਮੂੰਹ, ਖਲੜੀ, ਲਿੰਗ ਤੇ ਗੁਦਾ ਦੇ ਨੀਯਤ ਕੀਤੇ ਹੋਏ ਦੇਵਤਿਆਂ ਅਸ਼੍ਵਨੀ ਕੁਮਾਰ, ਅਗਨੀ ਦੇਵਤਾ, ਵਾਯੂ ਦੇਵਤਾ ਪ੍ਰਜਾਪਤੀ ਅਤੇ ਯਮ ਨੇ ਵੀ ਆਪੋ ਆਪਣੇ ਇੰਦ੍ਰਿਆਂ ਨੂੰ ਨੇਕ ਕਰਮ ਕਰਨ ਦੀ ਇਛਿਆ ਪ੍ਰਗਟ ਕੀਤੀ।

ਇਸਦੇ ਉਲਟ ਜਿਹੜਾ ਇੰਦ੍ਰਾ ਆਪਣੇ ਸੁਆਮੀ ਦੇਵਤੇ ਦੀ ਇਛਿਆ ਅਨੁਸਾਰ ਕਰਮ ਨਹੀਂ ਕਰਦਾ, ਉਸਦਾ ਦੇਵਤਾ ਉਸ (ਇੰਦਰੇ) ਉਤੇ ਕ੍ਰੋਧਵਾਨ ਹੋ ਕੇ ਉਸ ਪਾਸੋਂ ਆਪਣੀ ਸ਼ਕਤੀ ਲੈ ਲੈਂਦਾ ਹੈ, ਜਿਸ ਨਾਲ ਸ਼ਕਤੀ ਹੀਨ ਹੋ ਕੇ, ਅੱਖਾਂ ਵੇਖਣ ਤੋਂ, ਕੰਨ ਸੁਣਨ ਤੋਂ, ਪੈਰ ਚਲਣ ਤੋਂ, ਹੱਥ ਕੰਮ ਕਰਨ ਤੋਂ, ਮੂੰਹ ਬੋਲਣ ਤੋਂ, ਖਾਣ ਪੀਣ ਤੋਂ, ਨੱਕ ਸੁੰਘਣ ਤੋਂ, ਜੀਭਾ ਰਸ ਲੈਣ ਤੋਂ ਅਤੇ ਲਿੰਗ ਤੇ ਗੁਦਾ ਆਪਣੇ ਨਿਯਮਕ ਕੰਮ ਕਰਨ ਤੋਂ ਮੰਦੇ ਪੈ ਜਾਂਦੇ ਹਨ, ਖਲੜੀ ਦਾ ਦੇਵਤਾ ਜੋ

ਕ੍ਰੋਧਵਾਨ ਹੋ ਜਾਵੇ ਤਾਂ ਖਲੜੀ ਦੀ ਸੁੰਦਰਤਾ ਹੀਨ ਹੋ ਜਾਂਦੀ ਹੈ।

ਸੋ ਕੰਨਾਂ ਨਾਲ ਸਦਾ ਸੱਚੀ ਬਾਣੀ ਭਜਨ ਕੀਰਤਨ ਕਥਾ ਵਾਰਤਾ ਹੀ ਸੁਣਨੀ ਯੋਗ ਹੈ, ਇਸ ਨਾਲ ਪ੍ਰਮਾਤਮਾ ਗੁਰੂ ਅਤੇ ਦਿਕਪਾਲ ਦੀ ਪ੍ਰਸੰਨਤਾ ਪ੍ਰਾਪਤ ਹੁੰਦੀ ਹੈ। ਆਓ ਸਾਰੇ ਆਪੋ ਆਪਣੇ ਕੰਨਾਂ ਨੂੰ ਆਖੀਏ-

*"ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥"*

## ਅਠੱਤਵੀਂ ਪਉੜੀ

**ਹਰਿ ਜੀਉ ਗੁਫਾ ਅੰਦਰਿ ਰਖਿ ਕੈ**
**ਵਾਜਾ ਪਵਣੁ ਵਜਾਇਆ॥**



ਹਰਿ ਜੀ (ਪ੍ਰਮੇਸ਼ਰ) ਨੇ ਜੀਵ ਨੂੰ ਸਰੀਰ ਦੀ ਗੁਫਾ ਅੰਦਰ ਰਖਕੇ ਪੌਣ ਦਾ ਵਾਜਾ ਵਜਾਇਆ ਹੈ। ਅਰਥਾਤ ਸੁਆਸਾਂ ਦੇ ਚਲਣ ਨਾਲ ਦਿਲ ਦੀ ਧੜਕਣ ਦਾ ਵਾਜਾ ਵਜਦਾ ਹੈ, ਤਾਂ ਇਹ ਜੀਵ ਜੀਵਤ ਭਾਵ ਨੂੰ ਪ੍ਰਾਪਤ ਹੁੰਦਾ ਹੈ।

**ਵਜਾਇਆ ਵਾਜਾ ਪਉਣ**
**ਨਉ ਦੁਆਰੇ ਪਰਗਟੁ ਕੀਏ**
**ਦਸਵਾ ਗੁਪਤੁ ਰਖਾਇਆ॥**

(ਇਸ ਗੁਫਾ ਵਿਚ) ਪੌਣ ਦਾ ਵਾਜਾ ਵਜਾਇਆ, ਨੌਂ (ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਇਕ ਮੂੰਹ, ਇਕ ਲਿੰਗ ਤੇ ਇਕ ਗੁਦਾ) ਦਰਵਾਜ਼ੇ ਪ੍ਰਗਟ ਕੀਤੇ ਅਤੇ ਦਸਵਾਂ ਦਰਵਾਜ਼ਾ (ਦਸਮ ਦੁਆਰ ਦਾ) ਗੁਪਤ ਰਖਿਆ।

**ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥**

ਇਕਨਾਂ ਪੁਰਸ਼ਾਂ ਨੂੰ ਗੁਰੂ ਰਾਹੀਂ ਸ਼ਰਧਾ ਲਾ ਕੇ ਦਸਵਾਂ (ਗੁਪਤ) ਦੁਆਰ ਵੀ ਵਿਖਾ ਦਿਤਾ ਹੈ।

**ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ॥**

(ਤਹ) ਉਸ ਦਸਮ ਦੁਆਰ ਵਿਚ ਅਨੇਕਾਂ ਰੂਪ, ਨਾਮ ਅਤੇ ਨੌਂ ਨਿਧਾਂ ਹਨ। ਉਸਦਾ ਅੰਤ ਨਹੀਂ ਪਾਇਆ ਜਾਂਦਾ।

**ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥ ੩੮॥**

ਗੁਰੂ ਜੀ ਕਹਿੰਦੇ ਹਨ, ਪਿਆਰੇ ਹਰੀ ਜੀ ਨੇ ਜੀਵ ਨੂੰ ਸਰੀਰ ਦੇ ਪੜਦੇ ਅੰਦਰ ਰਖਕੇ (ਸੁਆਸਾਂ ਰੂਪੀ) ਪੌਣ ਦਾ ਵਾਜਾ ਵਜਾਇਆ ਹੈ॥ ੩੮॥

ਭਾਵਾਰਥ- ਸੈਂਤੀਵੀ ਪਉੜੀ ਵਿਚ ਕੰਨਾਂ ਪ੍ਰਤਿ ਉਪਦੇਸ਼ ਸੀ ਕਿ ਤੁਹਾਨੂੰ ਇਸ ਮਾਨਸ ਦੇਹੀ ਦੇ ਨਾਲ ਏਸੇ ਕਰਕੇ ਭੇਜਿਆ ਹੈ ਕਿ ਤੁਸੀਂ ਕੇਵਲ ਸੱਚੀ ਬਾਣੀ ਪ੍ਰਮੇਸ਼ਰ ਦਾ ਨਾਮ ਅਥਵਾ ਕਥਾ ਕੀਰਤਨ ਹੀ ਸੁਣੋ ਇਸ ਵਿਚ ਹੀ ਤੁਹਾਡੀ ਸਫਲਤਾ ਹੈ।

ਇਸ ਪਉੜੀ ਵਿਚ ਫ਼ੁਰਮਾਉਂਦੇ ਹਨ ਕਿ ਪ੍ਰਮੇਸ਼ਰ ਨੇ ਜੀਵ ਨੂੰ ਸਰੀਰ ਦੀ ਕੰਦਰਾ ਵਿਚ ਰਖ ਕੇ ਉਸ ਵਿਚ ਪੌਣ (ਪ੍ਰਾਣਾਂ) ਦਾ ਵਾਜਾ ਵਜਾਇਆ ਅਰਥਾਤ ਸੁਆਸਾਂ ਦਾ ਆਉਣਾ ਜਾਣਾ ਚਾਲੂ ਕਰ ਦਿਤਾ। ਉਪਰੰਤ ਨੱਕ, ਮੂੰਹ, ਕੰਨ, ਗੁਦਾ ਆਦਿਕ ਨੌਂ ਰਸਤੇ ਇਸ ਗੁਫਾ ਦੇ

ਵੇਖਣ ਵਿਚ ਪ੍ਰਤੱਖ ਕਰ ਦਿਤੇ ਦਸਵਾਂ ਸਿਰ ਤਾਲੂ ਵਿਚ ਛੁਪਾ ਕੇ ਰਖਿਆ। ਇਹ ਦਸਵਾਂ ਦੁਆਰ ਵੀ ਉਨ੍ਹਾਂ ਨੂੰ ਵਿਖਾ ਦੇਂਦਾ ਹੈ ਜੋ ਗੁਰੂ ਦਾ ਉਪਦੇਸ਼ ਸ਼ਰਧਾ ਤੇ ਪ੍ਰੇਮ ਨਾਲ ਕਮਾਉਂਦੇ ਅਤੇ ਧਾਰਨ ਕਰਦੇ ਹਨ।

## ੩੮. ਸਾਖੀ

# ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥

ਪੁਰਾਨਕ ਕਥਾ ਹੈ ਕਿ ਇਕ ਵਾਰ ਸਰੀਰ ਦੇ ਨੱਕ ਕੰਨ ਅੱਖਾਂ ਆਦਿ ਗਿਆਨ ਇੰਦਰੇ ਅਤੇ ਪ੍ਰਾਨ ਆਪੋ ਵਿਚ ਝਗੜ ਪਏ। ਅੱਖਾਂ ਕਹਿਣ ਕਿ ਸਰੀਰ ਦੀ ਮਹਾਨਤਾ ਸਾਡੇ ਕਰਕੇ ਹੀ ਹੈ, ਜੇ ਅਸੀਂ ਨਾ ਦੇਖੀਏ ਤਾਂ ਸਰੀਰ ਕੀ ਕਰ ਸਕਦਾ ਹੈ? ਕੰਨ ਕਹਿਣ ਸਰੀਰ ਦੀ ਮਹਾਨਤਾ ਸਾਡੇ ਨਾਲ ਹੀ ਹੈ ਜੇ ਅਸੀਂ ਕੁਛ ਨਾ ਸੁਣੀਏ ਤਾਂ ਸਰੀਰ ਕਿਸ ਕੰਮ। ਖਲੜੀ (ਤੁਚਾ) ਆਖੇ ਸਰੀਰ ਦੀ ਸੋਭਾ ਸੁੰਦਰ ਅਤੇ ਬਨਾਵਟ ਮੇਰੇ ਕਰਕੇ ਹੀ ਹੈ। ਨੱਕ ਨੇ ਕਿਹਾ ਸਰੀਰ ਦੀ ਮਹਾਨਤਾ ਮੇਰੇ ਨਾਲ ਹੀ ਹੈ। ਜੇ ਮੈਂ ਚੰਗੀ ਮਾੜੀ ਸੁਗੰਧੀ ਦੀ ਪ੍ਰਤੀਤੀ ਸਰੀਰ ਨੂੰ ਨਾ ਕਰਾਵਾਂ ਤਾਂ ਸਰੀਰ ਨੂੰ ਚੰਗੀਆਂ ਮਾੜੀਆਂ ਬੋਆਂ ਦੀ ਅਨੁਭਵਤਾ ਨਹੀਂ ਹੋ ਸਕਦੀ। ਜੀਭਾ ਅਗੇ ਹੋ ਕੇ ਆਖਣ ਲੱਗੀ ਜੇ ਮੈਂ ਨਾ ਹੋਵਾਂ ਤਾਂ ਗੁੰਗਾ ਵੱਟਾ ਸਰੀਰ ਕਿਸ ਕੰਮ, ਮੇਰੇ ਬੋਲਣ ਨਾਲ ਹੀ ਸਰੀਰ ਦਾ ਸਤਕਾਰ ਤੇ ਮਹਾਨਤਾ ਹੈ। ਮੈਂ ਤੁਹਾਡੇ ਸਾਰਿਆਂ ਨਾਲੋਂ ਵੱਡੀ ਹਾਂ। ਪ੍ਰਾਣਾਂ ਨੇ ਆਖਿਆ ਕਿ ਅਸੀਂ ਨਾ ਹੋਵੀਏ ਤਾਂ ਸਰੀਰ ਹਿਲ ਜੁਲ ਨਹੀਂ ਸਕਦਾ। ਇਸ ਕਰਕੇ ਤੁਹਾਡੇ ਸਾਰਿਆਂ ਨਾਲੋਂ ਅਸੀਂ ਵੱਡੇ ਹਾਂ।

ਇਸ ਤਰ੍ਹਾਂ ਜਦ ਸਾਰੇ ਹੀ ਇੰਦ੍ਰੇ ਆਪਣੇ ਆਪ ਨੂੰ ਦੂਜਿਆਂ ਨਾਲੋਂ ਵੱਡਾ ਦੱਸਣ ਲੱਗ ਪਏ ਤਾਂ ਇਕ ਦਿਨ ਇਹ ਝਗੜਾ ਹੁੰਦਾ ਹੁੰਦਾ ਬ੍ਰਹਮਾ ਪਾਸ ਪਹੁੰਚ ਗਿਆ। ਸਾਰਿਆਂ ਨੇ ਬ੍ਰਹਮਾ ਦੇ ਹਾਜਰ ਹੋ ਕੇ ਕਿਹਾ ਕਿ ਤੁਸੀਂ ਇਸ ਸਰੀਰ ਦੇ ਜਨਮਦਾਤਾ ਹੋ, ਤੁਸਾਂ ਹੀ ਸਾਨੂੰ ਇਸਦੇ ਨਾਲ ਲਾਕੇ ਸੰਸਾਰ ਵਿਚ ਭੇਜਿਆ ਹੈ, ਇਸ ਕਰਕੇ ਕ੍ਰਿਪਾ ਕਰਕੇ ਦਸੋ ਕਿ ਸਾਡੇ ਵਿਚੋਂ ਕੌਣ ਵੱਡਾ ਹੈ ਜਿਸ ਨਾਲ ਇਸ ਸਰੀਰ ਦੀ ਤੇ ਬਾਕੀ ਇੰਦ੍ਰਿਆਂ ਦੀ ਮਹਾਨਤਾ ਤੇ ਵਡਿਆਈ ਹੈ?

ਇਨ੍ਹਾਂ ਸਾਰਿਆਂ ਦੀ ਆਪੋ ਆਪਣੀ ਮਹਾਨਤਾ ਦੀ ਗੱਲ ਸੁਣਕੇ ਬ੍ਰਹਮਾ ਨੇ ਆਖਿਆ ਤੁਸੀਂ ਸਾਰੇ ਸਰੀਰ ਤੋਂ ਬਾਹਰ ਨਿਕਲ ਜਾਓ ਅਤੇ ਫਿਰ ਵਾਰੀ ਵਾਰੀ ਇਕ ਇਕ ਕਰਕੇ ਜਿਸਦੇ ਅੰਦਰ ਵੜਨ ਨਾਲ ਸਰੀਰ ਚੇਤਨ ਹੋ ਜਾਵੇਗਾ, ਉਹੀ ਤੁਹਾਡੇ ਵਿਚੋਂ ਵੱਡਾ ਹੋਵੇਗਾ। ਜਦ ਬ੍ਰਹਮਾ ਦੀ ਇਹ ਗੱਲ ਮੰਨਕੇ ਸਾਰੇ ਸਰੀਰ ਤੋਂ ਬਾਹਰ ਹੋ ਗਏ ਤਾਂ ਸਰੀਰ ਮੁਰਦਾ ਹੋ ਗਿਆ।

ਉਪਰੰਤ ਸਾਰੇ ਗਿਆਨ ਇੰਦਰੇ ਤੁਚਾ, ਅੱਖਾਂ, ਨੱਕ, ਕੰਨ ਅਤੇ ਜੀਭਾ ਇਕ ਇਕ ਕਰਕੇ ਸਰੀਰ ਦੇ ਅੰਦਰ ਵਾਰੀ ਵਾਰੀ ਆਏ ਪਰ ਸਰੀਰ ਪੱਥਰ ਦਾ ਪੱਥਰ ਹੀ ਰਿਹਾ ਚੇਤਨ ਨਾ ਹੋਇਆ। ਪਰ ਜਦ ਸਭ ਦੇ ਪਿਛੋਂ ਪ੍ਰਾਣ (ਵਾਯੂ) ਸਰੀਰ ਅੰਦਰ ਦਾਖ਼ਲ ਹੋਏ ਤਾਂ ਸਰੀਰ ਸਤਿਨਾਮ ਵਾਹਿਗੁਰੂ ਦਾ ਜਾਪ ਕਰਦਾ ਹੋਇਆ ਉਠ ਖੜਾ ਹੋਇਆ। ਇਹ ਵੇਖਕੇ ਬ੍ਰਹਮਾ ਨੇ ਆਪਣਾ ਫ਼ੈਸਲਾ ਸਭ ਨੂੰ ਸੁਣਾ ਦਿਤਾ ਕਿ ਤੁਹਾਡੇ ਸਾਰਿਆਂ ਤੋਂ ਪ੍ਰਾਣ ਵੱਡੇ ਹਨ, ਜਿਨ੍ਹਾਂ ਦੇ ਪ੍ਰਵੇਸ਼ ਕਰਨ ਨਾਲ ਇਹ ਸਰੀਰ ਅਤੇ ਤੁਸੀਂ ਸਾਰੇ ਆਪੋ ਆਪਣੇ ਕੰਮ ਕਰਨ ਲੱਗ ਪਏ ਹੋ, ਨਹੀਂ ਤਾਂ ਤੁਸੀਂ ਸਾਰੇ ਜੜ੍ਹ ਪੱਥਰ ਸੀ।

ਸੋ ਇਸ ਤਰ੍ਹਾਂ ਜਦੋਂ ਸਰੀਰ ਗੁਫਾ ਅੰਦਰ ਪ੍ਰਮਾਤਮਾ ਨੇ ਪ੍ਰਾਣ ਪੌਣ

ਦਾ ਵਾਜਾ ਵਜਾਇਆ ਤਾਂ ਇਹ ਸਰੀਰ ਸ਼ਕਤੀ ਸਪੰਨ ਹੋਇਆ। ਇਸ ਤੋਂ ਬਿਨਾਂ ਸਰੀਰ ਜੜ੍ਹ ਅਖਵਾਉਂਦਾ ਹੈ, ਚੇਤਨਤਾ ਪ੍ਰਾਣ ਪੌਣ ਨਾਲ ਹੀ ਆਉਂਦੀ ਹੈ। ਜਿਸ ਦੇ ਆਉਣ ਨਾਲ ਸਰੀਰ ਦੇ ਨੌ ਦੁਆਰੇ ਪ੍ਰਗਟ ਰੂਪ ਵਿਚ ਆਪੋ ਆਪਣਾ ਕੰਮ ਕਰਨ ਲੱਗ ਪੈਂਦੇ ਹੰਨ ਤੇ ਦਸਵਾਂ ਗੁਪਤ ਰਹਿ ਕੇ ਅਨਹਦ ਬਾਣੀ ਦਾ ਰਸ ਮਾਣਦਾ ਹੈ।

## ਉਨਤਾਲਵੀਂ ਪਉੜੀ

**ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ॥**

ਇਹ ਸੱਚਾ (ਸੋਹਿਲਾ) ਜਸ ਦਾ ਗੀਤ ਸਤਿਸੰਗ ਰੂਪੀ ਸੱਚੇ ਘਰ ਵਿਚ ਗਾਵੋ।

**ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ॥**



ਇਹ ਮੰਗਲਮਈ ਗੀਤ ਸੱਚੇ ਘਰ (ਸਤਿਸੰਗ) ਵਿਚ ਗਾਵੋ, ਜਿਥੇ ਸਦਾ ਸੱਚ ਹੀ ਧਿਆਇਆ ਜਾਂਦਾ ਹੈ।

ਯਥਾ-

*ਸਤਿ ਸੰਗਤ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥*

**ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ॥**

ਤੈਨੂੰ ਸੱਚੇ ਨੂੰ ਧਿਆਉਂਦੇ ਹਨ, ਜਦ ਤੈਨੂੰ ਭਾਉਂਦੇ ਹਨ, ਜਿਨ੍ਹਾਂ ਗੁਰਮੁਖਾਂ ਨੂੰ, ਹੇ ਵਾਹਿਗੁਰੂ! ਤੂੰ ਬੁਝਾਉਂਦਾ ਹੈਂ ਅਰਥਾਤ ਜਦ ਵਾਹਿਗੁਰੂ ਨੂੰ ਪ੍ਰਵਾਨ ਹੁੰਦਾ ਹੈ ਤਾਂ ਜਿਨ੍ਹਾਂ ਗੁਰਮੁਖਾਂ ਨੂੰ ਸੁਝਾਉਂਦਾ ਹੈ ਉਹੀ ਉਸਨੂੰ

ਧਿਆਉਂਦੇ ਹਨ।

**ਇਹੁ ਸਚੁ ਸਭਨਾ ਕਾ ਖਸਮੁ ਹੈ**
**ਜਿਸੁ ਬਖਸੇ ਸੋ ਜਨੁ ਪਾਵਹੇ॥**

ਇਹ ਸੱਚ ਸਭਨਾਂ ਦਾ ਮਾਲਕ ਹੈ, ਪਰ ਜਿਸ ਨੂੰ ਬਖ਼ਸ਼ਿਸ਼ ਕਰੇ ਉਹੀ ਉਸਨੂੰ ਪਾਉਂਦਾ ਹੈ। ਅਰਥਾਤ ਸਭਨਾਂ ਦਾ ਆਪਣਾ ਹੁੰਦਾ ਹੋਇਆ ਵੀ ਉਹ ਵਾਹਿਗੁਰੂ ਉਸਨੂੰ ਅਪਣਾਉਂਦਾ ਹੈ ਜਿਹੜਾ ਸਰੇਸ਼ਟ ਗੁਣਾਂ ਕਰਕੇ ਉਸਨੂੰ ਚੰਗਾ ਲੱਗਦਾ ਹੈ।

**ਕਹੈ ਨਾਨਕੁ ਸਚੁ ਸੋਹਿਲਾ**
**ਸਚੈ ਘਰਿ ਗਾਵਹੇ॥ ੩੯ ॥**

ਗੁਰੂ ਜੀ ਕਹਿੰਦੇ ਹਨ, ਇਹ ਸੱਚੇ ਸੋਹਿਲੇ ਨੂੰ ਸੱਚੇ ਘਰ ਸਤਿਸੰਗ ਵਿਚ ਗਾਵੋ। ਭਾਵ ਹੈ ਕਿ ਸਰੇਸ਼ਟ ਅਸਥਾਨ ਉਤੇ ਹੀ ਸਰੇਸ਼ਟ ਵਸਤੂ ਦਾ ਪ੍ਰਯੋਗ ਕਰਨਾ ਸੋਭਨੀਕ ਹੁੰਦਾ ਹੈ-ਅਪਵਿੱਤ੍ਰ ਅਸ਼ੁਛ ਅਸਥਾਨ ਤੇ ਨਾਮ ਜਪਣਾ,ਸਿਮਰਨ ਕਰਨਾ ਅਥਵਾ ਈਸ਼੍ਵਰ ਮਈ ਗੀਤ ਗਾਉਣੇ ਸ਼ੋਭਾ ਜਨਕ ਅਤੇ ਪੂਰਨ ਫਲਦਾਇਕ ਨਹੀਂ ਹੁੰਦੇ।

ਭਾਵਾਰਥ-ਅਠੱਤੀਵੀਂ ਪਉੜੀ ਵਿਚ ਕਥਨ ਕੀਤਾ ਹੈ ਕਿ ਇਸ ਸਰੀਰ ਵਿਚ ਪ੍ਰਾਣ ਪੌਣ ਪਾ ਕੇ ਵਾਹਿਗੁਰੂ ਨੇ ਗੋਲਕਾਂ (ਦੁਆਰੇ) ਪ੍ਰਗਟ ਰੂਪ ਵਿਚ ਇਸ ਸਰੀਰ ਦੇ ਸੰਸਾਰਕ ਕਾਰਜ ਕਰਨ ਵਾਸਤੇ ਅਤੇ ਦਸਵਾਂ ਪ੍ਰਮਾਰਥ ਦੇ ਮੇਲ ਵਾਸਤੇ ਗੁਪਤ ਰੂਪ ਵਿਚ ਬਖ਼ਸ਼ਿਸ਼ ਕਰ ਦਿਤਾ। ਇਸ ਗੁਪਤ ਦੁਆਰੇ ਦੀ ਸੋਝੀ ਕੇਵਲ ਉਨ੍ਹਾਂ ਨੂੰ ਹੀ ਹੁੰਦੀ ਹੈ ਜੇਹੜੇ ਗੁਰੂ ਉਪਦੇਸ਼ ਦੀ ਕਮਾਈ ਕਰਕੇ ਆਪਣੇ ਆਪ ਵਿਚ ਲੀਨ ਹੁੰਦੇ ਹਨ।

ਇਸ ਪੌੜੀ ਵਿਚ ਫ਼ੁਰਮਾਉਂਦੇ ਹਨ ਕਿ ਵਾਹਿਗੁਰੂ ਦੇ ਜੱਸ ਦਾ ਸੱਚਾ ਗੀਤ ਉਥੇ ਗਾਵੋ ਜਿਥੇ ਸੱਚ ਦਾ ਕਥਨ ਹੁੰਦਾ ਹੋਵੇ। ਉਸ ਅਸਥਾਨ

ਨੂੰ ਸਾਧ ਸੰਗਤ ਅਥਵਾ ਵਿਕਾਰਾਂ ਰਹਿਤ ਸ੍ਵਛ ਹਿਰਦਾ, ਜਿਸ ਵਿਚ ਵਾਹਿਗੁਰੂ ਨਾਮ ਦੀ ਧੁਨੀ ਸਦਾ ਗੂੰਜਦੀ ਰਹਿੰਦੀ ਹੋਵੇ। ਜਿਹੜੇ ਗੁਰਮੁਖਾਂ ਉਤੇ ਗੁਰੂ ਕਿਰਪਾ ਕਰਦਾ ਹੈ ਉਹੀ ਸੱਚ ਨੂੰ ਧਿਆਉਂਦੇ ਗਾਉਂਦੇ ਤੇ ਸਿਮਰਦੇ ਹਨ।

## ੩੯. ਸਾਖੀ

# ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ॥

ਆਪਣੀ ਪਹਿਲੀ ਉਦਾਸੀ ਸਮੇਂ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਲਾਲੋ ਪਾਸ ਠਹਿਰੇ ਹੋਏ ਸਨ, ਤਾਂ ਆਪ ਜੀ ਨੇ ਏਮਨਾ- ਬਾਦ ਦੇ ਹਾਕਮਾਂ ਉਤੇ, ਖੁਰਾਸਾਨ ਤੋਂ ਚੜ੍ਹਕੇ ਆਉਣ ਵਾਲੇ ਬਾਬਰ ਵੱਲੋਂ ਵਾਪਰਨ ਵਾਲੀ ਦੁਰਘਟਨਾ ਦਾ ਹਾਲ ਵਰਨਨ ਕਰਕੇ ਭਾਈ ਲਾਲੋ ਨੂੰ ਦਸਿਆ ਕਿ ਇਹ ਜੋ ਇਸ ਸ਼ਹਿਰ ਦਾ ਤਬਾਹੀ ਦਾ ਹਾਲ ਤੈਨੂੰ ਸੁਣਾਇਆ ਹੈ ਇਹ ਅਸਾਂ ਆਪਣੇ ਆਪ ਹੀ ਨਹੀਂ ਸੁਣਾਇਆ, ਸਗੋਂ ਜੋ ਹੁਕਮ ਸਾਨੂੰ ਦਰਗਾਹੋਂ ਨਿਰੰਕਾਰੀ ਪ੍ਰਭੂ ਦਾ ਆਇਆ ਹੈ ਉਹੀ ਅਸੀਂ ਤੈਨੂੰ ਦਸਿਆ ਹੈ। ਇਹ ਉਸ ਮਾਲਕ ਦੀ ਬਖ਼ਸ਼ਿਸ਼ ਹੈ, ਜੋ ਸਾਨੂੰ ਉਸਦੀ ਸੱਚੀ ਬਾਣੀ ਦੀ ਪ੍ਰਾਪਤੀ ਹੋਈ ਹੈ। ਯਥਾ-

*"ਜੈਸੀ ਮੈ ਆਵੈ ਖਸਮ ਕੀ ਬਾਣੀ*
*ਤੈਸੜਾ ਕਰੀ ਗਿਆਨੁ ਵੇ ਲਾਲੋ॥*

(ਤਿਲੰਗ ਮ: ੧, ਪੰਨਾ ੭੨੨)

ਅਕਾਲ ਪੁਰਖ ਪ੍ਰਮੇਸ਼ਰ ਦੀ ਬਖ਼ਸ਼ਿਸ਼ ਨਾਲ ਹੀ ਗੁਰੂ ਨਾਨਕ ਦੇਵ ਜੀ ਨੇ ਇਹ ਸ਼ਕਤੀ ਪਾਈ ਸੀ।

***ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥***

***ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ॥***

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫ਼ੁਰਮਾਇਆ, ਹੇ ਅਕਾਲ ਪੁਰਖ-

***"ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ***
***ਮੈ ਨ ਕਹਜੋ ਸਭ ਤੋਹਿ ਬਖਾਨਜੋ॥'***

ਸੋ ਮਾਲਕ ਪ੍ਰਮੇਸ਼ਰ ਦੀ ਬਖ਼ਸ਼ਿਸ਼ ਤੋਂ ਬਿਨਾਂ ਕੋਈ ਕੁਛ ਪ੍ਰਾਪਤ ਨਹੀਂ ਕਰ ਸਕਦਾ ਉਪ੍ਰੰਤ ਆਪਣੀ ਤੀਸਰੀ ਉਤਰ ਦਿਸ਼ਾ ਦੀ ਯਾਤਰਾ (ਉਦਾਸੀ) ਸਮੇਂ ਜਦ ਆਪ ਜੀ ਸਿੱਧਾਂ ਪਾਸ ਸੁਮੇਰ ਪਰਬਤ ਉਤੇ ਗਏ ਤਾਂ ਸਿੱਧ ਆਪ ਜੀ ਨੂੰ ਵੇਖ ਕੇ ਬੜੇ ਹੈਰਾਨ ਹੋਏ ਅਤੇ ਪੁਛਿਆ-

***"ਸਿੱਧ ਪੁਛਣਿ ਸੁਣਿ ਬਾਲਿਆ,***
***ਕਉਣੁ ਸਕਤਿ ਤੁਹਿ ਏਥੇ ਲਿਆਈ॥"***

ਗੁਰੂ ਜੀ ਨੇ ਉਤਰ ਦਿਤਾ:-

***"ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ॥"***

(ਭਾਈ ਗੁਰਦਾਸ ਜੀ ਵਾਰ ੧, ਪਉੜੀ ੨੮)

ਆਪ ਜੀ ਨੇ ਕਿਹਾ-ਸਿੱਧ ਲੋਕੋ! ਮੈਂ ਇਕ ਸੱਚ ਰੂਪ ਪ੍ਰਮੇਸ਼ਰ ਨੂੰ ਜਪਿਆ ਹੈ, ਜਿਸਨੇ ਸਾਨੂੰ-

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ॥** ਦਾ ਮੰਤਰ ਬਖ਼ਸ਼ਿਆ ਹੈ, ਜਿਸ ਦੀ ਸ਼ਕਤੀ ਨਾਲ ਤੁਹਾਡੇ ਪਾਸ ਇਸ ਬਿਖਮ ਅਸਥਾਨ ਤੇ ਪਹੁੰਚਣ ਵਿਚ ਸਮਰੱਥ ਹੋਏ ਹਾਂ।

ਸੋ ਪ੍ਰਮੇਸ਼ਰ ਭਾਵੇਂ ਸ੍ਰਿਸ਼ਟੀ ਦੇ ਸਾਰੇ ਜੀਵ ਜੰਤਾਂ ਦਾ ਮਾਲਕ ਹੈ ਪਰ ਉਸਦੀ ਸ਼ਕਤੀ ਦੀ ਪ੍ਰਤੱਖ ਪ੍ਰਾਪਤੀ ਉਹੀ ਕਰਦਾ ਹੈ ਜਿਸ ਉਤੇ ਉਹ ਆਪਣੀ ਬਖ਼ਸ਼ਿਸ਼ ਆਪ ਹੀ ਕਰਦਾ ਹੈ।

ਸ੍ਰੀ ਗੁਰੂ ਰਾਮਦਾਸ ਜੀ ਭਾਵੇਂ ਆਪਣੇ ਤਿੰਨ ਪੁੱਤਰਾਂ, ਸ੍ਰੀ ਪ੍ਰਿਥੀ ਚੰਦ ਜੀ, ਸ੍ਰੀ ਮਹਾਂ ਦੇਵ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਾਲਕ

ਪਿਤਾ ਸਨ ਪਰ ਆਪ ਜੀ ਦੀ ਗੁਰਗੱਦੀ ਦੀ ਬਖ਼ਸ਼ਿਸ਼ ਨੂੰ ਉਸ ਸਪੁੱਤਰ ਗੁਰੂ ਅਰਜਨ ਦੇਵ ਜੀ ਨੇ ਹੀ ਪਾਇਆ, ਜਿਨ੍ਹਾਂ ਉਤੇ ਆਪ ਜੀ ਨੇ ਆਪ ਹੀ ਬਖ਼ਸ਼ਿਸ਼ ਕੀਤੀ।

ਇਸ ਤਰ੍ਹਾਂ ਹੋਰ ਵੀ ਅਨੇਕਾਂ ਪ੍ਰਮਾਣ ਹਨ, ਜਿਨ੍ਹਾਂ ਤੋਂ ਪ੍ਰਗਟ ਹੁੰਦਾ ਹੈ ਕਿ ਆਪਣੇ ਮਾਲਕ ਦੀ ਬਖ਼ਸ਼ਿਸ਼ ਨੂੰ ਉਹੀ ਸੇਵਕ ਪਾਉਂਦਾ ਹੈ, ਜਿਸ ਉਤੇ ਉਹ ਆਪ ਹੀ ਬਖ਼ਸ਼ਿਸ਼ ਕਰਦਾ ਹੈ। ਆਓ ਅਸੀਂ ਵੀ ਬੇਨਤੀ ਕਰੀਏ:-

***"ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ॥"***

ਹੇ ਸੱਚੇ ਮਾਲਕ! ਸਾਡੇ ਉਤੇ ਵੀ ਬਖ਼ਸ਼ਿਸ਼ ਕਰੋ ਅਸੀਂ ਵੀ ਤੈਨੂੰ ਆਪਣੇ ਹਿਰਦੇ ਵਿਚ ਵਸਾਈਏ ਤੇ ਸੁਖ ਪ੍ਰਾਪਤ ਕਰੀਏ।

## ਚਾਲੀਵੀਂ ਪਉੜੀ

**ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥**



ਹੇ ਵੱਡੇ ਭਾਗਾਂ ਵਾਲਿਓ! ਅਨੰਦ ਬਾਣੀ ਨੂੰ ਸੁਣੋ, ਜੋ ਸਾਰੇ ਮਨੋਰਥ ਪੂਰੇ ਕਰਨ ਵਾਲੀ ਹੈ।

**ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥**

ਪਾਰਾਵਾਰ ਤੋਂ ਰਹਿਤ ਪ੍ਰਭੂ ਨੂੰ ਜਿਨ੍ਹਾਂ ਨੇ ਪ੍ਰਾਪਤ ਕੀਤਾ ਹੈ ਉਨ੍ਹਾਂ ਦੇ ਸਾਰੇ ਝੋਰੇ ਤੇ ਸੰਸੇ ਦੂਰ ਹੋ ਗਏ ਹਨ।

**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥**

ਉਨ੍ਹਾਂ ਦੇ ਦੁਖ ਰੋਗ ਤੇ ਮਨ ਦੇ ਝੋਰੇ ਉਤਰੇ (ਦੂਰ ਹੋ) ਗਏ ਹਨ, ਜਿਨ੍ਹਾਂ ਨੇ ਇਹ ਸੱਚੀ ਬਾਣੀ ਸੁਣੀ ਹੈ,

***ਯਥਾ–"ਨਾਨਕ ਭਗਤਾ ਸਦਾ ਵਿਗਾਸੁ॥***
***ਸੁਣਿਐ ਦੂਖ ਪਾਪ ਕਾ ਨਾਸੁ॥"***

**ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥**

ਸੰਤ ਸਜਣ ਅਨੰਦ ਹੋਏ ਹਨ, ਜਿਨ੍ਹਾਂ ਨੇ ਪੂਰੇ ਗੁਰੂ ਤੋਂ ਇਸ (ਬਾਣੀ ਦੀ ਮਹਿਮਾ) ਨੂੰ ਜਾਣਿਆਂ ਹੈ।

**ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ॥**

ਇਸ ਬਾਣੀ ਨੂੰ ਸੁਣਨ ਵਾਲੇ ਪਵਿੱਤ੍ਰ ਅਤੇ ਕਹਿਣ ਵਾਲੇ ਵੀ ਪਵਿੱਤ੍ਰ ਹਨ ਕਿਉਂਕਿ ਇਸ ਵਿਚ ਸਤਿਗੁਰੂ ਜੀ ਪਰੀ ਪੂਰਨ ਰੂਪ ਵਿਚ ਹਨ।

ਯਥਾ-*"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥"*

**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ**
**ਵਾਜੇ ਅਨਹਦ ਤੂਰੇ॥ ੪੦॥ ੧॥**

ਗੁਰੂ ਜੀ ਕਥਨ ਕਰਦੇ ਹਨ, ਜੋ ਗੁਰੂ ਦੇ ਚਰਨਾਂ ਨਾਲ ਲਗੇ ਹਨ, ਉਨ੍ਹਾਂ ਦੇ ਅਨਹਦ ਵਾਜੇ ਵੱਜਦੇ ਹਨ।



ਅਨਹਦ-ਨਾਮ ਦੀ ਉਹ ਅੰਤਰ ਆਤਮੇ ਧੁਨੀ ਹੈ ਜੋ ਬਿਨਾਂ ਕਿਸੇ ਰੋਕ ਟੋਕ ਦੇ ਗੁਰਮੁਖਾਂ ਤਥਾ ਨਾਮ ਰਸੀਆਂ ਦੇ ਅੰਤਰਗਤਿ ਸਦੀਵੀ ਵੱਜਦੀ ਰਹਿੰਦੀ ਹੈ।

ਭਾਵਾਰਥ-ਪਿਛਲੀ ਉਨਤਾਲਵੀਂ ਪਉੜੀ ਵਿਚ ਕਥਨ ਕੀਤਾ ਹੈ ਕਿ ਸੁੱਛ ਤੇ ਪਵਿੱਤਰ ਅਸਥਾਨ ਤੇ ਬੈਠ ਕੇ ਪ੍ਰਮਾਤਮਾ ਦੇ ਗੁਣ ਗਾਇਨ ਕਰੋ। ਉਸ ਦੇ ਗੁਣਾਂ ਦੀ ਪ੍ਰਾਪਤੀ ਉਸ ਪ੍ਰਮੇਸ਼ਰ ਦੀ ਕਿਰਪਾ ਨਾਲ ਹੀ ਹੁੰਦੀ ਹੈ।

ਇਸ ਅੰਤਲੀ ਪਉੜੀ ਵਿਚ ਫ਼ੁਰਮਾਉਂਦੇ ਹਨ ਕਿ ਹੇ ਵੱਡੇ ਭਾਗਾਂ ਵਾਲਿਓ! ਇਹ ਅਨੰਦ ਬਾਣੀ ਸੁਣੋ ਤੇ ਪੜ੍ਹੋ ਤੁਹਾਡੇ ਸਾਰੇ ਰੋਗ ਸੋਗ ਤੇ ਝੋਰੇ ਮਿਟ ਜਾਣਗੇ। ਉਪ੍ਰੰਤ ਗੁਰੂ ਦੀ ਚਰਨ ਸ਼ਰਨ ਲੈਣ ਨਾਲ ਪੁਰਸ਼ ਦੇ ਅੰਦਰ ਹੀ ਅਨਹਦ ਧੁਨੀ ਦੇ ਅਨੰਦ ਮਈ ਵਾਜੇ ਵੱਜਦੇ ਹਨ ਅਤੇ

ਸਦਾ ਸੁਖ ਦੀ ਪ੍ਰਤੀਤੀ ਹੁੰਦੀ ਹੈ।

## ੪੦. ਸਾਖੀ

# ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥

ਵਜ਼ੀਰ ਖਾਂ ਚਿਨੋਟ ਜ਼ਿਲਾ ਝੰਗ ਦੇ ਰਹਿਣ ਵਾਲਾ ਸੀ। ਜਹਾਂਗੀਰ ਅਤੇ ਸ਼ਾਹਜਹਾਨ ਦਾ ਇਹ ਇਕ ਚੰਗਾ ਵਫ਼ਾਦਾਰ ਅਹਿਲਕਾਰ ਸੀ। ਜਿਸ ਕਰਕੇ ਸ਼ਾਹਜਹਾਨ ਨੇ ਇਸ ਨੂੰ ਸੰਨ ੧੬੨੮ (ਸੰਮਤ ੧੬੮੪) ਵਿਚ ਲਾਹੌਰ ਦਾ ਗਵਰਨਰ ਥਾਪ ਦਿਤਾ। ਇਸਨੇ ਆਪਣੇ ਇਸ ਅਹਿਦ ਵਿਚ ਦਿਲੀ ਦਰਵਾਜੇ ਦੇ ਅੰਦਰ ਇਕ ਵੱਡੀ ਮਸੀਤ ਬਣਵਾਈ ਜੋ ਮਸਜਿਦ ਵਜ਼ੀਰ ਖਾਂ ਕਰਕੇ ਲਾਹੌਰ ਵਿਚ ਪ੍ਰਸਿੱਧ ਹੈ।

ਜਹਾਂਗੀਰ ਬਾਦਸ਼ਾਹ ਦੇ ਸਮੇਂ ਜਦ ਇਹ ਲਾਹੌਰ ਵਿਚ ਉਸਦਾ ਇਕ ਅਹਿਲਕਾਰ ਸੀ ਇਸ ਨੂੰ ਜਲੋਧਰ ਰੋਗ ਹੋ ਗਿਆ। ਇਸਨੇ ਬਹੁਤ ਇਲਾਜ ਮੁਆਲਜੇ ਕਰਾਏ ਪਰ ਇਸ ਨੂੰ ਮੁਕੰਮਲ ਅਰਾਮ ਕਿਤੋਂ ਨਾ ਆਇਆ। ਜਿਸ ਕਰਕੇ ਇਹ ਬੜਾ ਦੁਖੀ ਰਹਿੰਦਾ ਸੀ। ਇਕ ਦਿਨ ਜਦ ਇਕ ਸਿਖ ਬਾਹਰੋਂ ਇਸ਼ਨਾਨ ਕਰਕੇ ਸੁਖਮਨੀ ਸਾਹਿਬ ਦਾ ਪਾਠ ਕਰਦਾ ਆਪਣੇ ਘਰ ਨੂੰ ਜਾ ਰਿਹਾ ਸੀ ਤਾਂ ਇਸ ਨੇ ਭੀ ਕੁਛ *ਪਾਠ ਸੁਣ ਲਿਆ। ਪਾਠ ਦੇ ਸੁਣਨ ਨਾਲ ਇਸ ਨੂੰ ਪੇਟ ਦੇ ਅਫਾਰੇ ਦੀ ਪੀੜ

---

* ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥
ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥
ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥
ਪ੍ਰਭ ਕੈ ਸਿਮਰਨਿ ਭਉ ਨ ਬਿਆਪੈ॥ ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ॥
ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ॥ ਸਰਬ ਨਿਧਾਨ ਨਾਨਕ ਹਰਿ ਰੰਗਿ॥ ੨॥
(ਸੁਖਮਨੀ ਅਸਟਪਦੀ ੧, ਪਉੜੀ ੨)

ਦਾ ਕੁਛ ਆਰਾਮ ਜਾਪਿਆ। ਜਿਸ ਕਰਕੇ ਵਜ਼ੀਰ ਖਾਂ ਨੇ ਉਸ ਸਿਖ ਨੂੰ ਘਰੋਂ ਸਦਕੇ ਸਾਰੀ ਸੁਖਮਨੀ ਸਾਹਿਬ ਦਾ ਪਾਠ ਸੁਣਿਆ ਜਿਸਦੇ ਸੁਣਨ ਕਰਕੇ ਇਸਨੂੰ ਬੀਮਾਰੀ ਦਾ ਬਹੁਤ ਆਰਾਮ ਹੋ ਗਿਆ।

ਗੁਰਬਾਣੀ ਦੇ ਇਸ ਅਸਰ ਨੂੰ ਪਰਖ ਕੇ ਵਜ਼ੀਰ ਖਾਂ ਉਸ ਸਿਖ ਨੂੰ, ਜਿਸ ਦਾ ਨਾਮ ਭਾਈ ਭਾਗੂ ਲਿਖਿਆ ਹੈ, ਕਿਹਾ ਕਿ ਮੈਨੂੰ ਉਸ ਆਪਣੇ ਗੁਰੂ ਪਾਸ ਲੈ ਚਲ ਜਿਨ੍ਹਾਂ ਦੀ ਇਹ ਬਾਣੀ ਰਚੀ ਹੋਈ ਹੈ। ਜਦ ਭਾਈ ਭਾਗੂ ਨੇ ਦਸਿਆ ਕਿ ਗੁਰੂ ਜੀ ਇਸ ਸਮੇਂ ਅੰਮ੍ਰਿਤਸਰ ਨਿਵਾਸ ਰਖਦੇ ਹਨ, ਤਾਂ ਵਜ਼ੀਰ ਖਾਂ ਪਾਲਕੀ ਵਿਚ ਬੈਠਕੇ ਅੰਮ੍ਰਿਤਸਰ ਗੁਰੂ ਜੀ ਪਾਸ ਆ ਗਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸਮੇਂ ਦੁਖ ਭੰਜਨੀ ਬੇਰ ਲਾਗੇ ਅਠਸਠ ਤੀਰਥ ਉਤੇ ਬੈਠ ਕੇ ਸਰੋਵਰ ਦੀ ਕਾਰ ਸੇਵਾ ਕਰਾ ਰਹੇ ਸਨ। ਵਜ਼ੀਰ ਖਾਂ ਸ਼ਰਨ ਆ ਪਿਆ, ਹਾੜ੍ਹਾ ਕੀਤਾ ਕਿ ਮੇਰਾ ਇਹ ਅਸਾਧ ਰੋਗ ਦੂਰ ਕਰਕੇ ਮੈਨੂੰ ਜੀਵਨ ਦਾਨ ਬਖ਼ਸ਼ੋ।

ਵਜ਼ੀਰ ਖਾਂ ਦੁਖ ਭੰਜਨੀ ਬੇਰੀ ਲਾਗੇ ਜ਼ਮੀਨ ਉਤੇ ਬਿਸਤਰਾ ਕਰਾਕੇ ਲੰਮਾ ਪਿਆ ਹੋਇਆ ਸੀ। ਸਤਿਗੁਰੂ ਜੀ ਨੇ ਵਜ਼ੀਰ ਖਾਂ ਦੀ ਹਾਲਤ ਅਤੇ ਉਸ ਦੀ ਨਿਮ੍ਰਤਾ ਵੇਖਕੇ ਬਾਬਾ ਬੁੱਢਾ ਜੀ ਨੂੰ, ਜੋ ਉਸ ਸਮੇਂ ਸਰੋਵਰ ਵਿਚੋਂ ਗਾਰੇ ਦੀਆਂ ਟੋਕਰੀਆਂ ਕੱਢ ਰਹੇ ਸਨ, ਆਗਿਆ ਕੀਤੀ ਕਿ ਬਾਬਾ ਜੀ! ਵਜ਼ੀਰ ਖਾਂ ਸ਼ਰਨ ਆਇਆ ਹੈ ਇਸਤੇ ਕਿਰਪਾ ਕਰੋ, ਇਸਦਾ ਰੋਗ ਦੂਰ ਹੋ ਜਾਵੇ। ਹੁਕਮ ਸੁਣਕੇ ਪਹਿਲਾਂ ਦੋ ਵਾਰ ਤਾਂ ਬਾਬਾ ਜੀ ਚੁਪ ਹੀ ਰਹੇ ਪਰ ਜਦ ਤੀਜੀ ਵਾਰ ਗੁਰੂ ਜੀ ਨੇ ਬਚਨ ਕੀਤਾ ਤਾਂ ਆਪ ਜੀ ਨੇ ਆਪਣੇ ਸਿਰ ਉਤੇ ਚੁੱਕੀ ਹੋਈ ਗਾਰੇ ਦੀ ਟੋਕਰੀ ਵਜ਼ੀਰ ਖਾਂ ਦੇ ਢਿੱਡ ਉਤੇ ਭੈਂਹ ਮਾਰੀ। ਵੀਹ ਕੁ ਸੇਰ ਪੱਕੀ ਗਾਰ ਜਦ ਵਜ਼ੀਰ ਖਾਂ ਦੇ ਪਾਣੀ ਨਾਲ ਭਰੇ ਹੋਏ ਢਿੱਡ ਉਤੇ ਵੱਜੀ ਤਾਂ ਦੋਵੇਂ ਕਲਾਂ (ਟੱਟੀ

ਤੇ ਮੂੰਹ ਵਾਲੇ ਰਸਤੇ) ਛੁਟ ਗਈਆਂ। ਵਜ਼ੀਰ ਖਾਂ ਦੀ ਇਸ ਸੱਟ ਨਾਲ ਚੀਕਾਂ ਤਾਂ ਨਿਕਲ ਗਈਆਂ ਪਰ ਉਸ ਦਾ ਪੇਟ ਆਪਣੇ ਅਸਲੀ ਟਿਕਾਣੇ ਤੇ ਆ ਗਿਆ। ਉਪ੍ਰੰਤ ਸਤਿਗੁਰੂ ਜੀ ਨੇ ਆਪਣੇ ਹੱਥੋਂ ਉਸ ਨੂੰ ਗਰਮ ਗਰਮ ਕੜਾਹ ਪ੍ਰਸ਼ਾਦ ਦਿਤਾ ਜਿਸ ਨੂੰ ਛਕ ਕੇ ਵਜ਼ੀਰ ਖਾਂ ਨਵਾਂ ਨਰੋਆ ਹੋ ਗਿਆ।

ਇਸ ਉਪ੍ਰੰਤ ਵਜ਼ੀਰ ਖਾਂ ਦੀ ਸੁਖਮਨੀ ਸਾਹਿਬ ਉਤੇ ਇਤਨੀ ਪੱਕੀ ਸ਼ਰਧਾ ਹੋ ਗਈ ਕਿ ਉਹ ਉਮਰ ਭਰ ਭਾਈ ਭਾਗੂ ਅਥਵਾ ਕਿਸੇ ਹੋਰ ਗੁਰੂ ਕੇ ਸਿਖ ਪਾਸੋਂ ਨੇਮ ਨਾਲ ਰੋਜ਼ ਸੁਖਮਨੀ ਸਾਹਿਬ ਦਾ ਪਾਠ ਸੁਣਕੇ ਸਵਾ ਰੁਪੈ ਦਾ ਕੜਾਹ ਪ੍ਰਸ਼ਾਦ ਵਰਤਾ ਕੇ ਫੇਰ ਆਪਣੇ ਹੋਰ ਕੰਮਾਂ ਵਿਚ ਪ੍ਰਵਿਰਤ ਹੁੰਦਾ।

ਵਜ਼ੀਰ ਖਾਂ ਜਦ ਤਕ ਜੀਉਂਦਾ ਰਿਹਾ, ਸਦਾ ਹੀ ਗੁਰੂ ਘਰ ਦਾ ਸ਼ਰਧਾਲੂ ਤੇ ਪੱਖਵਾਦੀ ਰਿਹਾ। ਜਹਾਂਗੀਰ ਅਤੇ ਸ਼ਾਹਜਹਾਨ ਨੂੰ ਇਸਨੇ ਕਈ ਵਾਰ ਸਮਝਾ ਕੇ ਪੰਜਵੇਂ ਅਤੇ ਛੇਵੇਂ ਪਾਤਸ਼ਾਹ ਨਾਲ ਵੈਰ ਵਿਰੋਧ ਕਰਨ ਤੋਂ ਰੋਕਿਆ।

ਵਜ਼ੀਰ ਖਾਂ ਕਹਿੰਦਾ ਸੀ ਕਿ ਗੁਰੂ ਸਾਹਿਬਾਂ ਦੀ ਕਲਾਮ (ਬਾਣੀ) ਸੱਚੀ ਹੈ ਜਿਸਦੇ ਪੜ੍ਹਨ ਸੁਣਨ ਨਾਲ ਦੁਖ, ਰੋਗ ਤੇ ਸੰਤਾਪ ਦੂਰ ਹੋ ਜਾਂਦੇ ਹਨ। ਜੈਸਾ ਕਿ-***"ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥"***

*-ਇਤਿ-*

# ਗੁਰੂ ਅਮਰਦਾਸ ਜੀ ਦੀ ਮਹਿਮਾ

ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ॥
ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ॥
ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ॥
ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ॥
ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ॥
ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ॥

(ਪੰਨਾ ੧੩੯੪)



ੴ

# ਅਨੰਦ ਕਾਰਜ

ਇਸ ਵਿਚ ਅਨੰਦ ਕਾਰਜ ਦੀ ਵਿਧੀ,
ਉਸ ਸਬੰਧੀ ਕੁਝ ਵਾਕਫ਼ੀਅਤ,
ਵਰ ਕੰਨਿਆਂ ਨੂੰ ਸਿਖਿਆ, ਲਾਵਾਂ ਦਾ ਅਖਰੀ
ਟੀਕਾ ਤੇ ਪ੍ਰਮਾਣ ਆਦਿ ਦਿਤੇ ਗਏ ਹਨ।

ਲੇਖਕ-
ਸੋਢੀ ਤੇਜਾ ਸਿੰਘ

ਗੁਰਮਰਯਾਦਾ ਅਨੁਸਾਰ ਲੜਕੇ ਲੜਕੀ ਦੇ ਵਿਆਹ ਦੀ ਰਸਮ ਤਦ ਹੀ ਪੂਰਨ ਹੁੰਦੀ ਹੈ ਜਦ ਲਾਵਾਂ ਦੇ ਪਾਠ ਉਪ੍ਰੰਤ ਅਨੰਦ ਸਾਹਿਬ ਦਾ ਪਾਠ ਕਰ ਲਿਆ ਜਾਵੇ। ਏਸੇ ਕਰਕੇ ਇਸ ਵਿਆਹ ਰੀਤੀ ਦਾ ਨਾਮ "ਅਨੰਦ ਕਾਰਜ" ਪ੍ਰਸਿੱਧ ਹੈ, ਇਉਂ ਇਨ੍ਹਾਂ ਦੋਹਾਂ ਬਾਣੀਆਂ ਦਾ ਆਪਸ ਵਿਚ ਗੂੜ੍ਹਾ ਸਬੰਧ ਹੈ ਇਸੇ ਕਰਕੇ ਅਨੰਦ ਸਾਹਿਬ ਦੇ ਨਾਲ ਲਾਵਾਂ ਦਾ ਟੀਕਾ ਅਤੇ ਅਨੰਦ ਕਾਰਜ ਦੀ ਮਰਯਾਦਾ ਵੀ ਲਿਖ ਦਿਤੀ ਹੈ।

# ਅਨੰਦ ਕਾਰਜ ਦੀ ਤਿਆਰੀ

ਅਨੰਦ ਕਾਰਜ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਸੱਜੇ ਹੱਥ ਬੈਠਕੇ ਰਾਗੀ ਸਿੰਘ ਕੀਰਤਨ ਆਰੰਭ ਕਰਨ। ਗ੍ਰੰਥੀ ਸਿੰਘ ਤਾਬਿਆ ਬੈਠੇ। ਧੇਤੇ ਰਾਗੀ ਸਿੰਘਾਂ ਦੇ ਪਿਛੇ ਅਤੇ ਪੁਤੇਤੇ ਰਾਗੀ ਸਿੰਘਾਂ ਦੇ ਸਾਹਮਣੇ ਸਜ ਜਾਣ।



ਜਦ ਸਮੇਂ ਅਨੁਸਾਰ ਰਾਗੀ ਸਿੰਘ ਕੀਰਤਨ ਕਰ ਲੈਣ ਤਾਂ ਪਹਿਲਾਂ ਲੜਕੇ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਬਿਠਾ ਕੇ ਫਿਰ ਉਸਦੇ ਖੱਬੇ ਹੱਥ ਕੰਨਿਆਂ ਨੂੰ ਬਿਠਾਇਆ ਜਾਵੇ। ਉਪ੍ਰੰਤ ਰਾਗੀ ਸਿੰਘ ਪੜ੍ਹਨ:-

*ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥*
*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥*
*ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ॥*
*ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ॥*
*ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ॥ ੨੦॥*

ਇਸ ਉਪ੍ਰੰਤ ਕਾਰਜ ਕਰਤਾ ਲੜਕੇ ਲੜਕੀ ਅਤੇ ਉਨ੍ਹਾਂ ਦੇ ਪਿਤਾ ਮਾਤਾ ਨੂੰ ਖੜਾ ਕਰ ਕੇ ਕਾਰਜ ਆਰੰਭ ਦਾ ਅਰਦਾਸਾ ਕਰੇ।

# ਅਰਦਾਸ

*ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥*
*ਤਾਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥ ੧॥*
(ਪੰਨਾ ੭੧੪)

**੧ੴ ਵਾਹਿਗੁਰੂ ਜੀ ਕੀ ਫਤਹਿ॥**

ਸ੍ਰੀ ਭਗਉਤੀ ਜੀ ਸਹਾਇ॥

ਵਾਰ ਸ੍ਰੀ ਭਗਉਤੀ ਜੀ ਕੀ ਪਾਤਿਸ਼ਾਹੀ ੧੦॥

ਪ੍ਰਿਥਮ ਭਗਉਤੀ ਸਿਮਰਕੈ ਗੁਰੂ ਨਾਨਕ ਲਈਂ ਧਿਆਇ॥ ਫਿਰ ਅੰਗਦ ਗੁਰ ਤੇ......

ਗੁਰੂ ਗੋਬਿੰਦ ਸਿੰਘ ਜੀ ਹੋਇ ਸਹਾਇ॥



ਸੰਪੂਰਨ ਅਰਦਾਸ ਦੇ ਅੰਤ ਤੇ ਕਹਿਣਾ- ਹੇ ਨਿਮਾਣਿਆਂ ਦੇ ਮਾਣ, ਨਿਆਸਰਿਆਂ ਦੇ ਆਸਰੇ, ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ! ਆਪ ਜੀ ਦੇ ਹਜ਼ੂਰ ਬੀਬੀ..... ਕੌਰ ਸਪੁੱਤਰੀ ਸ੍ਰ......ਸਿੰਘ ਜੀ ਤੇ ਕਾਕਾ/ਭਾਈ/ਸਰਦਾਰ..........ਸਿੰਘ ਜੀ ਸਪੁੱਤਰ ਸ..........ਸਿੰਘ ਜੀ ਦਾ ਅਨੰਦ ਕਾਰਜ ਕਰਨ ਵਾਸਤੇ ਦੋਹਾਂ ਪਾਸਿਆਂ ਦੇ ਸਨਬੰਧੀ ਅਤੇ ਸੱਜਣ ਆਪ ਜੀ ਦੇ ਹਜ਼ੂਰ ਹਾਜ਼ਰ ਹੋਏ ਹਨ। ਆਪ ਜੀ ਆਪਣਾ ਅਟੱਲ ਹੁਕਮ ਬਖ਼ਸ਼ ਕੇ ਕਾਰਜ ਕਰਨ ਦੀ ਆਗਿਆ ਬਖ਼ਸ਼ੋ। ***'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥'*** ਕਾਰਜ ਨਿਰਵਿਘਨ ਸਮਾਪਤ ਹੋਵੇ। ਗੁਰੂ ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬੱਤ ਦਾ ਭਲਾ। ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ॥

ਉਪ੍ਰੰਤ ਵਰ, ਕੰਨਿਆਂ ਅਤੇ ਉਨ੍ਹਾਂ ਦੇ ਪਿਤਾ ਮਾਤਾ ਆਪੋ

ਆਪਣੀਆਂ ਥਾਵਾਂ ਤੇ ਬੈਠ ਜਾਵਣ। ਗ੍ਰੰਥੀ ਸਿੰਘ ਹੇਠ ਲਿਖੇ ਅਨੁਸਾਰ ਕੋਈ ਮੰਗਲਮਈ ਸਲੋਕ ਪੜ੍ਹਕੇ ਮਹਾਰਾਜ ਜੀ ਦਾ ਹੁਕਮ ਲਵੇ।

੧. ***ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ॥***
***ਸਰਣਿ ਤੁਮ੍ਾਰੀ ਆਇਓ ਨਾਨਕ ਕੇ ਪ੍ਰਭ ਸਾਥ॥੧॥***

੨. ***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥੧॥***

ਆਦਿ ਆਦਿ.....

## ਕੁਛ ਵਾਕਫ਼ੀਅਤ

ਮਹਾਰਾਜ ਜੀ ਦਾ ਹੁਕਮ ਲੈਣ ਉਪ੍ਰੰਤ-ਕਾਰਜ ਕਰਤਾ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਆਖੇ-ਮਾਨ ਯੋਗ ਸਜਣੋ! ਆਪ ਉਸ ਭਾਗਾਂ ਵਾਲੇ ਸਮੇਂ ਤੇ ਇਕੱਤਰ ਹੋਏ ਬੈਠੇ ਹੋ ਜਿਸਦੀ ਧੇਤੇ ਪੁਤੇਤੇ ਚਿਰਾਂ ਤੋਂ ਉਡੀਕ ਤੇ ਤਿਆਰੀ ਕਰ ਰਹੇ ਸਨ। ਆਦਿ ਕਾਲ ਵਿਚ ਜਦ ਬ੍ਰਹਮਾ ਤੋਂ ਸ੍ਰਿਸ਼ਟੀ ਪੈਦਾ ਹੋਈ ਤਦੋਂ ਦੇ ਲੋਕ ਬਹੁਤੇ ਜਪਾਂ ਤਪਾਂ ਵਿਚ ਹੀ ਪ੍ਰਵਿਰਤ ਰਹਿੰਦੇ ਸਨ। ਜਦ ਉਨ੍ਹਾਂ ਨੂੰ ਗ੍ਰਿਹਸਤ ਦੀ ਇੱਛਾ ਹੁੰਦੀ ਸੀ ਤਾਂ ਉਹ ਦੂਜੇ ਰਿਖੀ ਪਾਸ ਜਿਸਦੇ ਜਵਾਨ ਕੰਨਿਆਂ ਹੁੰਦੀ ਸੀ ਚਲੇ ਜਾਂਦੇ ਸਨ ਅਤੇ ਪ੍ਰਜਾਪਤਿ ਰੀਤੀ ਅਨੁਸਾਰ ਸੰਤਾਨ ਪੈਦਾ ਕਰਨ ਵਾਸਤੇ ਗ੍ਰਿਹਸਤ ਧਾਰਨ ਕਰ ਲੈਂਦੇ ਸਨ। ਫਿਰ ਜਦ ਪ੍ਰਜਾ ਵਧੇਰੇ ਹੋ ਗਈ ਤਾਂ ਸੁਯੰਬਰ ਰਚਕੇ ਵਿਆਹ ਹੋਣ ਲੱਗ ਪਏ ਜੈਸਾ ਕਿ-ਸੀਤਾ ਜੀ ਅਤੇ ਦਰੋਪਤੀ ਆਦਿ ਦੇ ਪ੍ਰਸਿੱਧ ਹਨ। ਉਪ੍ਰੰਤ ਜਦ ਸੁਯੰਬਰਾਂ ਵਿਚ ਇਕੱਠੇ ਹੋਏ ਵਿਆਹ ਦੇ ਇੱਛਾਵਾਨਾਂ ਦੇ ਆਪਸ ਵਿਚ ਲੜਾਈ ਝਗੜੇ ਤੇ ਖ਼ੂਨ ਖ਼ਰਾਬੇ ਹੋਣ ਲੱਗ ਪਏ। ਜੈਸਾ ਕਿ-ਕਨੋਜ ਦੇ ਰਾਜਾ ਜੈ ਚੰਦ ਦੀ ਲੜਕੀ ਦੇ ਸੁਯੰਬਰ ਸਮੇਂ ਉਸ ਨੂੰ ਪ੍ਰਿਥੀ ਰਾਜ ਚੌਹਾਨ ਦਿਲੀ ਦਾ ਰਾਜਾ ਲੜਾਈ ਕਰਕੇ ਖੋਹ ਕੇ ਲੈ ਗਿਆ ਸੀ, ਅਤੇ ਇਸ ਝਗੜੇ ਦੇ ਕਾਰਨ ਦੋਹਾਂ ਹਿੰਦੂ ਰਾਜਿਆਂ ਦਾ ਮੁਸਲਮਾਨਾਂ ਹੱਥੋਂ ਅੰਤ ਹੋ ਗਿਆ। ਸੁਯੰਬਰ ਦੀ ਇਹ

ਅੰਤਮ ਕਹਾਣੀ ਸੀ, ਉਪ੍ਰੰਤ ਇਹ ਰੀਤੀ ਛੱਡ ਕੇ "ਬ੍ਰਹਮ ਵਿਆਹ" ਦੀ ਰੀਤੀ ਚਲਾਈ ਗਈ। ਇਸ ਰੀਤੀ ਵਿਚ ਲੜਕੀ ਦਾ ਪਿਤਾ ਤਥਾ ਵਾਰਸ ਲੜਕੀ ਵਾਸਤੇ ਯੋਗ ਵਰ ਨੂੰ ਪਸੰਦ ਕਰਕੇ ਆਪਣੀ ਜਾਤੀ ਅਤੇ ਧਰਮ ਦੇ ਨਿਯਮਾਂ ਅਨੁਸਾਰ ਲੜਕੀ ਨੂੰ ਗਹਿਣੇ ਕੱਪੜੇ ਸਹਿਤ ਦਾਨ ਕਰਦਾ ਹੈ। ਏਹੀ ਰੀਤੀ ਹੀ ਅਜ ਕਲ ਭਾਰਤ ਵਰਸ਼ ਵਿਚ ਪ੍ਰਚਲਤ ਤੇ ਪ੍ਰਧਾਨ ਹੈ।

## ਸਿੱਖ ਧਰਮ ਦੀ ਰੀਤੀ

ਕਤਕ ਸੰਮਤ ੧੭੬੫ ਵਿਚ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲੀ ਤਾਂ-

***ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥***
***ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥ ੫॥***

(ਨਟ ਮਹਲਾ ੪, ਪੰਨਾ ੯੮੨)



ਦੇ ਹੁਕਮ ਅਨੁਸਾਰ ਗੁਰਸਿਖਾਂ ਨੇ ਆਪਣੇ ਸਾਰੇ ਸੰਸਕਾਰ ਇਸ ਗੁਰਬਾਣੀ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੁਕਮ ਅਨੁਸਾਰ ਕਰਨੇ ਆਰੰਭ ਕਰ ਦਿੱਤੇ। ਇਨ੍ਹਾਂ ਸੰਸਕਾਰਾਂ ਵਿਚੋਂ ਹੀ ਇਕ ਪਰਮ ਪ੍ਰਸਿੱਧ ਅਨੰਦ ਕਾਰਜ ਹੈ। ਇਹ ਕਾਰਜ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਆਂ ਸੂਹੀ ਰਾਗ ਵਿਚ ਉਚਾਰਨ ਕੀਤੀਆਂ ਹੋਈਆਂ ਲਾਵਾਂ ਦੇ ਅਧਾਰ ਉਤੇ ਸਿੱਖਾਂ ਵਿਚ ਬਹੁਤ ਪ੍ਰਚੱਲਤ ਹੋ ਗਿਆ ਸੀ। ਪਰ ਜਦ ਮਾਰਚ ੧੮੪੯ ਵਿਚ ਅੰਗਰੇਜ਼ਾਂ ਨੇ ਪੰਜਾਬ ਉਤੇ ਕਬਜ਼ਾ ਕਰ ਲਿਆ ਤਾਂ ਦੇਸ਼ ਦੇ ਕਾਨੂੰਨ ਅਨੁਸਾਰ ਤਦੋਂ ਇਹ ਅਨੰਦ ਕਾਰਜ ਦਾ ਵਿਆਹ ਜਾਇਜ਼ ਨਹੀਂ ਸੀ ਮੰਨਿਆਂ ਜਾਂਦਾ। ਇਸ ਕਰਕੇ ਅਨੰਦ ਕਾਰਜ ਨਾਲ ਵਿਆਹੀ ਹੋਈ ਇਸਤ੍ਰੀ ਦੇ ਗਰਭ ਤੋਂ ਪੈਦਾ ਹੋਇਆ ਬੱਚਾ ਆਪਣੇ ਪਿਤਾ ਦੀ ਜਾਇਦਾਦ ਦਾ ਕਾਨੂੰਨੀ ਤੌਰ ਤੇ ਵਾਰਸ ਨਹੀਂ ਸੀ ਮੰਨਿਆਂ ਜਾਂਦਾ।

ਜਿਸ ਦਾ ਸਿੱਖ ਘਰਾਣਿਆਂ ਤੇ ਇਹ ਅਸਰ ਹੋਇਆ, ਕਿ ਉਨ੍ਹਾਂ ਨੇ ਅਨੰਦ ਕਾਰਜ ਦੀ ਰੀਤੀ ਛੱਡ ਕੇ ਆਪਣੇ ਬਚਿਆਂ ਦੇ ਵਿਆਹ ਫਿਰ ਪੁਰਾਤਨ ਹਿੰਦੂ ਰੀਤੀ ਅਨੁਸਾਰ ਹੀ ਕਰਨੇ ਆਰੰਭ ਕਰ ਦਿੱਤੇ।

ਇਸ ਉਲਝਨ ਨੂੰ ਦੂਰ ਕਰਨ ਵਾਸਤੇ ਮਹਾਰਾਜਾ ਨਾਭਾ ਰਿਪੁਦਮਨ ਸਿੰਘ ਜੀ ਨੇ ਪਾਰਲੀਮੈਂਟ ਵਿਚ ਇਕ ਬਿਲ ਪੇਸ਼ ਕਰਕੇ ਇਸ ਨੂੰ ਅਨੰਦ ਮੈਰਿਜ ਐਕਟ ਦੇ ਨਾਮ ਹੇਠਾਂ ਸੰਨ ੧੯੦੯ ਵਿਚ ਪਾਸ ਕਰਵਾ ਦਿਤਾ। ਦੇਸ਼ ਦਾ ਕਾਨੂੰਨ ਬਣ ਜਾਣ ਕਰਕੇ ਇਸ ਨਾਲ ਸਿਖੀ ਅਸੂਲਾਂ ਦੇ ਮੰਨਣ ਵਾਲੇ ਹਰ ਇਕ ਪ੍ਰਾਣੀ ਮਾਤਰ ਦੀ ਸੰਤਾਨ ਜੋ ਅਨੰਦ ਕਾਰਜ ਦੀ ਰੀਤੀ ਅਨੁਸਾਰ ਹੋਏ ਵਿਆਹ ਵਿਚੋਂ ਪੈਦਾ ਹੋਵੇ ਪਿਤਾ ਦੀ ਜਾਇਦਾਦ ਦੀ ਜਾਇਜ਼ ਵਾਰਸ ਮੰਨੀ ਜਾਣ ਲੱਗ ਪਈ। ਉਪਰੰਤ ਜਿਸ ਤਰ੍ਹਾਂ ਹਰ ਸ਼ਰੇਣੀਆਂ ਦੇ ਧਰਮਾਂ ਅਨੁਸਾਰ ਉਨ੍ਹਾਂ ਦੀ ਵਿਆਹ ਰੀਤੀ ਦੇ ਨਿਯਮ ਬਣੇ ਹੋਏ ਹਨ, ਇਸ ਤਰ੍ਹਾਂ ਹੀ ਸਿੱਖ ਪੰਥ ਵਿਚ ਵੀ ਸਿਖੀ ਧਰਮ ਅਨੁਸਾਰ ਇਸ ਕਾਰਜ ਦੇ ਨਿਯਮ ਬਣ ਗਏ। ਇਨ੍ਹਾਂ ਨਿਯਮਾਂ ਦੀ ਪਾਲਨਾ ਹਰ ਇਕ ਸਿੱਖ ਮਾਤਰ ਨੂੰ ਕਰਨੀ ਚਾਹੀਦੀ ਹੈ। ਇਸ ਦਾ ਮੁਖ ਭਾਗ ਇਹ ਹੋਣਾ ਚਾਹੀਦਾ ਹੈ ਕਿ ਨਿਯਮਾਂ ਦੀ ਇਕ ਸਾਰਤਾ ਹੋਵੇ, ਵੱਖ ਵੱਖ ਥਾਵਾਂ ਤੇ ਸ਼ਹਿਰਾਂ ਨਗਰਾਂ ਵਿਚ ਵੱਖ ਵੱਖ ਢੰਗ ਤੇ ਤਰੀਕੇ ਨਹੀਂ ਹੋਣੇ ਚਾਹੀਦੇ। ਲਾਵਾਂ ਦੇ ਸਮੇਂ ਵਰ ਕੰਨਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਕਰਮਾਂ ਜ਼ਰੂਰ ਹੀ ਕਰਨੀਆਂ ਚਾਹੀਦੀਆਂ ਹਨ। ਪ੍ਰਕਰਮਾਂ ਦਾ ਭਾਵ ਸਤਿਗੁਰੂ ਜੀ ਤੋਂ ਵਾਰਨੇ ਫੇਰਨੇ ਜਾਣਾ ਅਤੇ ਉਨ੍ਹਾਂ ਦੀ ਪ੍ਰਸੰਨਤਾ ਪ੍ਰਾਪਤ ਕਰਨਾ ਹੁੰਦਾ ਹੈ। ਜਿਵੇਂ ਦਰਬਾਰ ਸਾਹਿਬ ਤੇ ਹੋਰ ਗੁਰਦੁਆਰੇ ਮੰਦਰਾਂ ਵਿਚ ਸਾਰੇ ਸ਼ਰਧਾਲੂ ਅਨਸ਼ਰਧਾਲੂ ਪ੍ਰੇਮੀ ਮਾਈ ਭਾਈ ਬੱਚੇ ਬੁਢੇ ਆਪਣੇ ਇਸ਼ਟ ਦੀ ਪ੍ਰਕਰਮਾ ਕਰਕੇ ਆਪਣੀ ਸ਼ਰਧਾ ਪ੍ਰੇਮ ਤੇ ਸਤਿਕਾਰ ਪ੍ਰਗਟ ਕਰਦੇ ਹਨ, ਤਿਵੇਂ

ਹੀ ਇਸ ਸਮੇਂ ਇਕ ਲਾਂਵ ਦਾ ਪਾਠ ਸੁਣਕੇ ਉਸ ਨੂੰ ਸਤਿਕਾਰ ਨਾਲ ਪ੍ਰਵਾਨ ਕਰਨ ਵਾਸਤੇ ਵਰ ਕੰਨਿਆਂ ਵਾਸਤੇ ਪ੍ਰਕਰਮਾਂ ਕਰਨੀ ਜ਼ਰੂਰੀ ਹੁੰਦੀ ਹੈ।

## ਵਰ ਕੰਨਿਆਂ ਨੂੰ ਸਿਖਿਆ

ਕਾਰਜ ਕਰਤਾ ਵਰ ਕੰਨਿਆਂ ਨੂੰ ਸੰਬੋਧਨ ਕਰਕੇ ਆਖੇ:-

***ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ-***

ਹੇ ਸੁਭਾਗ ਜੋੜੀ! ਸਤਿਗੁਰੂ ਜੀ ਦੇ ਇਸ ਵਾਕ ਅਨੁਸਾਰ ਤੁਸੀਂ ਅਜ ਜਿਸ ਗ੍ਰਿਹਸਤ ਧਰਮ ਨੂੰ ਧਾਰਨ ਕਰਨ ਲੱਗੇ ਹੋ, ਏਹੀ ਸੰਸਾਰ ਦਾ ਮੂਲ ਧਰਮ ਹੈ। ਕਿਉਂਕਿ ਇਸ ਦਾ ਨੀਂਹ ਪੱਥਰ ਸਭ ਤੋਂ ਪਹਿਲਾਂ ਪ੍ਰਮਾਤਮਾ ਨੇ ਆਪ ਹੀ ਰਖਿਆ ਸੀ। ਇਸ ਦੀ ਰਚਨਾ ਤੋਂ ਪਹਿਲਾਂ ਪ੍ਰਮਾਤਮਾ ਇਕ ਜੋਗੀ ਦੇ ਰੂਪ ਵਿਚ ੩੬ ਜੁਗਾਂ ਤੋਂ ਸਮਾਧੀ ਲਾਕੇ ਬੈਠਾ ਹੋਇਆ ਸੀ। ਫਿਰ ਜਦ ਇਸ ਨੂੰ ਪਰਲਯ ਵਿਚ ਲੈਯ ਹੋ ਚੁਕੇ ਜੀਵਾਂ ਦੇ ਕਰਮਾਂ ਨੇ ਬੇਨਤੀ ਕੀਤੀ ਕਿ ਐ ਆਦਿ ਸ਼ਕਤੀ! ਆਪ ਉਦਬੁਧ ਹੋ ਕੇ ਸ੍ਰਿਸ਼ਟੀ ਦੀ ਰਚਨਾ ਕਰੋ ਅਤੇ ਸਾਡੇ ਪਿਛਲੇ ਜਨਮਾਂ ਦੇ ਸੰਚਤ ਕਰਮ ਸਾਨੂੰ ਭੁਗਤਾਓ। ਤਦ ਪ੍ਰਮਾਤਮਾ ਨੇ ਜੀਵਾਂ ਦੀ ਇਹ ਬੇਨਤੀ ਪ੍ਰਵਾਨ ਕਰਕੇ ਆਪਣੀ ਇੱਛਾ ਰੂਪ ਮਾਇਆ "ਏਕ ਹੰ ਬਹੁ ਸਜਾਮ" (ਇਕ ਤੋਂ ਅਨੇਕ ਹੋ ਜਾਵਾਂ) ਪ੍ਰਗਟ ਕਰਕੇ ਬਹੁਤ ਰੂਪਾਂ ਰੰਗਾਂ ਦੀ ਸ੍ਰਿਸ਼ਟੀ ਰਚ ਦਿੱਤੀ।

ਜੈਸਾ ਕਿ ਜਪੁਜੀ ਸਾਹਿਬ ਵਿਚ ਵਰਨਨ ਹੈ-

***"ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥***
***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥"***

ਅਰਥਾਤ ਵਾਹਿਗੁਰੂ ਦੀ ਇਕ ਮਾਇਆ ਤੋਂ ਤਿੰਨ ਚੇਲੇ (ਨਾਦੀ

ਪੁੱਤਰ) ਇਕ ਸੰਸਾਰੀ (ਬ੍ਰਹਮਾ) ਇਕ ਭੰਡਾਰੀ (ਵਿਸ਼ਨੂੰ) ਇਕ ਲਾਏ ਦੀਬਾਣੁ (ਸ਼ਿਵ) ਸੰਕੇਤ ਹੋਏ ਅਤੇ ਉਨ੍ਹਾਂ ਨੂੰ ਹੋਰ ਸ੍ਰਿਸ਼ਟੀ ਪੈਦਾ ਕਰਨ ਦੀ ਆਗਿਆ ਕੀਤੀ ਗਈ। ਇਸ ਵਾਸਤੇ ਇਹ ਇਕ ਮਹਾਨ ਧਰਮ ਹੈ ਜਿਸਨੂੰ ਰਿਖੀਆਂ ਮੁਨੀਆਂ ਪੀਰਾਂ ਪੈਗੰਬਰਾਂ ਤੇ ਅਵਤਾਰਾਂ ਨੇ ਆਪ ਧਾਰਨ ਕੀਤਾ ਅਤੇ ਸੰਸਾਰੀਆਂ ਨੂੰ ਧਾਰਨ ਕਰਨ ਵਾਸਤੇ ਆਗਿਆ ਕੀਤੀ। ਹੋਰ ਧਰਮ ਜੋਗੀ ਜੰਗਮ ਸੰਨਿਆਸੀ ਅਤੇ ਬ੍ਰਹਮਚਾਰੀ ਆਦਿ ਸਭ ਗ੍ਰਿਹਸਤ ਧਰਮ ਵਿਚੋਂ ਹੀ ਪੈਦਾ ਹੁੰਦੇ ਹਨ ਅਤੇ ਗ੍ਰਿਹਸਤੀਆਂ ਪਾਸੋਂ ਹੀ ਆਪਣੀਆਂ ਜੀਵਨ ਲੋੜਾਂ ਪੂਰੀਆਂ ਕਰਦੇ ਹਨ। ਇਨ੍ਹਾਂ ਧਰਮਾਂ ਦੇ ਧਾਰਨ ਵਾਲੇ ਘਰ ਬਾਰ ਛੱਡਕੇ ਜੰਗਲਾਂ ਪਹਾੜਾਂ ਅਤੇ ਨਿਰੰਜਨ ਤੀਰਥਾਂ ਦੇ ਕਿਨਾਰਿਆਂ ਤੇ ਵਾਸ ਕਰਕੇ ਭੁਖੇ ਤਿਹਾਏ ਤੇ ਨੰਗੇ ਰਹਿਕੇ ਜੀਵਨ ਬਿਤੀਤ ਕਰਕੇ ਮੁਕਤੀ ਦੀ ਪ੍ਰਾਪਤੀ ਦਸਦੇ ਹਨ, ਪ੍ਰੰਤੂ ਸਤਿਗੁਰੂ ਜੀ ਫ਼ੁਰਮਾਉਂਦੇ ਹਨ-



***ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥***
***ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥ ੨ ॥***

(ਪੰਨਾ ੫੨੨)

ਅਰਥਾਤ ਗ੍ਰਿਹਸਤੀ ਜੀਵਨ ਵਿਚ ਜੋ ਕੋਈ ਇਸ ਦੀ ਪੂਰਨ ਜੁਗਤੀ ਧਾਰਨ ਕਰ ਲਵੇ ਤਾਂ ਉਸਦੀ ਹੱਸਦਿਆਂ ਖੇਡਦਿਆਂ, ਖਾਂਦਿਆਂ ਪੀਂਦਿਆਂ, ਇਸਦੇ ਵਿਚ ਹੀ ਮੁਕਤੀ ਹੋ ਜਾਂਦੀ ਹੈ, ਘਰ ਬਾਰ ਛੱਡਣ ਦੀ ਕੋਈ ਲੋੜ ਨਹੀਂ ਹੈ।

ਗ੍ਰਿਹਸਤ ਵਿਚ ਕਈ ਵਾਰ ਦੁਖ ਤਕਲੀਫ਼ਾਂ ਵੀ ਹੁੰਦੀਆਂ ਹਨ ਪਰ ਇਨ੍ਹਾਂ ਦਾ ਕਿਸੇ ਦੂਸਰੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ ਕਿਉਂਕਿ ਇਹ ਦੁਖ ਸੁਖ ਮਾਤਾ ਦੇ ਗਰਭ ਵਿਚ ਹੀ ਇਕ ਦੂਜੇ ਦੇ ਕਰਮਾਂ ਅਨੁਸਾਰ ਦੋਹਾਂ ਦੇ ਸੰਜੋਗਾਂ ਨਾਲ ਮੇਲ ਕੇ ਪਾਏ ਜਾਂਦੇ ਹਨ। ਏਹੀ ਗੱਲ

ਸਾਂਖ ਸ਼ਾਸਤ੍ਰ ਦੇ ਕਰਤਾ ਕਪਲ ਦੇਵ ਰਿਖੀ ਨੇ ਜਿਹੜਾ ੨੪ ਅਵਤਾਰਾਂ ਵਿਚੋਂ ਇਕ ਮੰਨਿਆਂ ਜਾਂਦਾ ਹੈ, ਆਪਣੀ ਮਾਤਾ ਦੇਵ ਹੂਤੀ ਨੂੰ ਦਸੀ ਸੀ।

ਕਪਲ ਦੇਵ ਦੀ ਮਾਤਾ ਨੇ ਪੁਛਿਆ ਸੀ ਕਿ ਬੇਟਾ! ਇਹ ਜੀਵ ਸੰਸਾਰ ਵਿਚ ਦੁਖ ਸੁਖ ਕਿਸ ਤਰ੍ਹਾਂ ਭੋਗਦਾ ਹੈ? ਮੁਨੀ ਨੇ ਦਸਿਆ ਕਿ ਮਾਤਾ ਜੀ! ਇਸਤ੍ਰੀ ਪੁਰਸ਼ ਦੇ ਸਬੰਧ ਉਪਰੰਤ ਚਾਰ ਮਹੀਨੇ ਤਕ ਇਸ ਸਰੀਰ ਦੇ ਅੰਗ ਪਤੰਗ ਬਣਕੇ ਪੂਰਨ ਹੋ ਜਾਂਦੇ ਹਨ। ਪੰਜਵੇਂ ਮਹੀਨੇ ਇਸ ਮਿੱਟੀ ਦੇ ਖਿਡਾਉਣੇ ਵਿਚ ਜੀਵ ਪਾਉਣ ਤੋਂ ਪਹਿਲਾਂ ਮਾਤਾ ਪਿਤਾ ਦੇ ਕਰਮ ਵੇਖੇ ਜਾਂਦੇ ਹਨ ਕਿ ਇਨ੍ਹਾਂ ਨੂੰ ਇਸ ਸੰਤਾਨ (ਲੜਕਾ ਜਾਂ ਲੜਕੀ) ਤੋਂ ਕਰਮਾਂ ਵਿਚ ਦੁਖ ਲਿਖਿਆ ਹੈ ਜਾਂ ਸੁਖ। ਫਿਰ ਇਸ ਕਲਬੂਤ ਵਿਚ ਪੈ ਕੇ ਪੈਦਾ ਹੋਣ ਵਾਲੇ ਜੀਵਾਂ ਦੇ ਕਰਮਾਂ ਨੂੰ ਪੜਚੋਲਿਆ ਜਾਂਦਾ ਹੈ ਕਿ ਕਿਸਨੇ ਪੈਦਾ ਹੋ ਕੇ ਆਪਣੇ ਕਰਮਾਂ ਅਨੁਸਾਰ ਮਾਤਾ ਪਿਤਾ ਨੂੰ ਸੁਖ ਦੇਣਾ ਹੈ ਤੇ ਕਿਸ ਨੇ ਦੁਖ।



ਇਸ ਤਰ੍ਹਾਂ ਜਦ ਸੁਖ ਦੇਣ ਵਾਲੀ ਸੰਤਾਨ ਦੇ ਸੁਖ ਲੈਣ ਵਾਲੇ ਮਾਤਾ ਪਿਤਾ ਨਾਲ ਅਥਵਾ ਦੁਖ ਦੇਣ ਵਾਲੀ ਸੰਤਾਨ ਦੇ ਦੁਖ ਲੈਣ ਵਾਲੇ ਮਾਤਾ ਪਿਤਾ ਨਾਲ ਕਰਮ ਮਿਲ ਜਾਣ ਤਾਂ ਫਿਰ ਐਸਾ ਜੀਵ ਇਸ ਮਾਸ ਦੇ ਕਲਬੂਤ ਵਿਚ ਪਾ ਦਿੱਤਾ ਜਾਂਦਾ ਹੈ। ਏਸੇ ਤਰ੍ਹਾਂ ਹੀ ਪਤੀ ਪਤਨੀ ਦੇ ਕਰਮਾਂ ਅਨੁਸਾਰ ਇਕ ਦੂਜੇ ਨੂੰ ਦੁਖ ਜਾਂ ਸੁਖ ਦੇਣ ਵਾਲੇ ਸਾਥੀ ਦੇ ਸੰਜੋਗਾਂ ਨਾਲ ਜੋੜ ਕੇ ਮੇਲ ਕੀਤਾ ਜਾਂਦਾ ਹੈ। ਇਸ ਕਰਕੇ ਗ੍ਰਿਹਸਤ ਮਾਰਗ ਵਿਚ ਜੇਕਰ ਪਤਨੀ ਨੂੰ ਪਤੀ ਪਾਸੋਂ ਜਾਂ ਪਤੀ ਨੂੰ ਪਤਨੀ ਪਾਸੋਂ ਦੁਖ ਕਲੇਸ਼ ਮਿਲੇ ਤਾਂ ਉਸ ਨੂੰ ਆਪਣੇ ਪਿਛਲੇ ਕਰਮਾਂ ਦਾ ਸਬੰਧਤ ਫਲ ਸਮਝਕੇ ਸਹਾਰਨਾ ਚਾਹੀਦਾ ਹੈ। ਇਕ ਦੂਜੇ ਨੂੰ ਦੋਸ਼ੀ ਆਖ ਕੇ ਬੁਰਾ ਭਲਾ ਨਹੀਂ ਕਹਿਣਾ ਚਾਹੀਦਾ। ਵਾਕ ਹੈ-

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥**

***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***

(ਪੰਨਾ ੪੩੩)

ਗੁਰੂ ਸਾਹਿਬ ਜੀ ਗ੍ਰਿਹਸਤੀ ਨੂੰ ਸੁਖੀ ਜੀਵਨ ਬਿਤੀਤ ਕਰਨ ਦੀ ਪੂਰਨ ਜੁਗਤੀ ਦਸਦੇ ਹਨ-

***ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥***
***ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥***

(ਸੂਹੀ ਮ: ੩, ਪੰਨਾ ੭੮੮)

ਇਸਦਾ ਭਾਵ ਹੈ ਕਿ ਪਤੀ ਪਤਨੀ ਦੇ ਸਰੀਰ ਭਾਵੇਂ ਦੋ ਹਨ ਪਰ ਅੰਦਰੋਂ ਉਨ੍ਹਾਂ ਦੀ ਮਿਲਵਰਤਨ ਅਤੇ ਸੁਰ ਸਲਾਹ ਇਕ ਹੋਣੀ ਚਾਹੀਦੀ ਹੈ। ਜਿਵੇਂ ਗੱਡੇ ਦੇ ਪਹੀਏ ਭਾਵੇਂ ਦੋ ਹੁੰਦੇ ਹਨ ਪਰ ਇਨ੍ਹਾਂ ਦੀ ਚਾਲ ਇਕ ਹੁੰਦੀ ਹੈ। ਜੇਕਰ ਉਹ ਆਪਸ ਵਿਚ ਮਿਲਵਰਤਨ ਕਰਕੇ ਇਕੱਠੇ ਨਾ ਚੱਲਣ ਤਾਂ ਗੱਡਾ ਆਪਣੇ ਟਿਕਾਣੇ ਤੇ ਨਹੀਂ ਪਹੁੰਚ ਸਕਦਾ ਤਿਵੇਂ ਹੀ ਇਹ ਗ੍ਰਿਹਸਤ ਮਾਰਗ ਹੈ, ਜੇਕਰ ਪਤੀ ਪਤਨੀ ਇਕ ਦੂਜੇ ਦੀ ਸੁਰ ਸਲਾਹ ਨਾਲ ਚਲਣਗੇ ਤਾਂ ਆਪਣੀ ਜੀਵਨ ਯਾਤਰਾ ਦਾ ਸੁਖ ਭੋਗ ਸਕਣਗੇ ਨਹੀਂ ਤਾਂ "ਕਲਾ ਕਲੰਦਰ ਵੱਸੇ ਤੇ ਘੜਿਓਂ ਪਾਣੀ ਨੱਸੇ" ਦੀ ਕਹਾਵਤ ਅਨੁਸਾਰ ਬੇ ਸੁਆਦਾ ਤੇ ਫਿੱਕਾ ਜੀਵਨ ਬਿਤੀਤ ਹੋਵੇਗਾ। ਸੋ ਗ੍ਰਿਹਸਤ ਮਾਰਗ ਦੇ ਨਵੇਂ ਵਾਤਾਵਰਨ ਵਿਚ ਪ੍ਰਵੇਸ਼ ਕਰਕੇ ਦੋਹਾਂ ਨੂੰ ਹੀ ਆਪਣੇ ਸੁਭਾਵਾਂ ਨੂੰ ਕੁਛ ਮੋੜ ਤੋੜ ਕਰਕੇ ਇਕ ਦੂਜੇ ਦੇ ਅਨੁਸਾਰ ਠੀਕ ਕਰ ਲੈਣ ਦਾ ਯਤਨ ਕਰਨਾ ਚਾਹੀਦਾ ਹੈ। ਕਿਉਂਕਿ ਜੋ ਵੀ ਘਰ ਵਿਚ ਲੜਾਈ ਝਗੜੇ ਹੁੰਦੇ ਹਨ, ਉਹ ਸਭ ਸੁਭਾਵ ਦੀ ਅਨਜੋੜਤਾ ਕਰਕੇ ਹੀ ਹੁੰਦੇ ਹਨ।

## ਕੰਨਿਆਂ ਨੂੰ ਵਰ ਦਾ ਪੱਲਾ ਫੜਾਉਣਾ

ਬੀਬੀ ਦਾ ਪਿਤਾ ਜਾਂ ਵਾਰਸ ਵਰ ਦਾ ਪੱਲਾ ਬੀਬੀ ਨੂੰ ਫੜਾਵੇ ਅਤੇ ਰਾਗੀ ਸਿੰਘ ਪੜ੍ਹਨ:-

*ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ॥*
*ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥*

(ਸਲੋਕ ਮਹਲਾ ੫, ਪੰਨਾ ੯੬੩)

## ਵਰ ਪ੍ਰਤਿ

ਵਰ ਨੂੰ ਸੰਬੋਧਨ ਕਰਕੇ-ਸਰਦਾਰ ਜੀ/ ਕਾਕਾ ਜੀ-ਜਨਮ ਉਪ੍ਰੰਤ ਤੁਹਾਡੀ ਸੰਗਿਆ ਬੱਚਾ ਸੀ। ਫੇਰ ਕੰਵਰ (ਗਭਰੂ) ਹੋਈ ਅਤੇ ਅੱਜ ਤੋਂ ਤੁਹਾਡੀ ਸੰਗਿਆ ਪਤੀ ਹੈ। ਜਿਵੇਂ ਬਚਪਨੇ ਦੇ ਸਮੇਂ ਬੱਚਾ ਬੱਚਿਆਂ ਵਾਲੇ ਗੁਣਾਂ ਨਾਲ ਹੀ ਸੋਭਾ ਪਾਉਂਦਾ ਹੈ, ਅਤੇ (ਕੰਵਰ) ਜਵਾਨੀ ਸਮੇਂ ਜਵਾਨਾਂ ਵਾਲੇ ਗੁਣਾਂ ਉੱਦਮ ਆਦਿ ਨਾਲ ਵਡਿਆਇਆ ਜਾਂਦਾ ਹੈ ਤਿਵੇਂ ਹੀ ਪਤੀ ਹੋ ਕੇ ਪੁਰਸ਼ ਨੂੰ ਪਤੀ ਵਾਲੇ ਗੁਣ ਧਾਰਨ ਕਰਕੇ ਹੀ ਸੁਖ ਤੇ ਮਾਨ ਵਡਿਆਈ ਪ੍ਰਾਪਤ ਹੁੰਦੀ ਹੈ। ਧਰਮ ਗ੍ਰੰਥਾਂ ਵਿਚ ਪਤੀ ਦੇ ਗੁਣ ਲੱਛਣ ਇਸ ਪ੍ਰਕਾਰ ਵਰਨਣ ਹਨ:-

੧. ਜੋ ਆਪਣੀ ਧਰਮ ਪਤਨੀ ਤੋਂ ਬਿਨਾਂ ਦੂਜੀ ਕਿਸੇ ਇਸਤ੍ਰੀ ਨਾਲ ਜਿਨਸੀ ਪ੍ਰੇਮ ਨਹੀਂ ਕਰਦਾ।
੨. ਜੋ ਪਤਨੀ ਨਾਲ ਹਰ ਦੁਖ ਸੁਖ ਦੇ ਸਮੇਂ ਇਕਸਾਰ ਵਰਤਾਉ ਤੇ ਪਾਲਣਾ ਕਰਦਾ ਹੈ।
੩. ਜੋ ਪਤਨੀ ਦੀ ਪਤ ਦੀ ਰਾਖੀ ਕਰਦਾ ਹੈ।

ਜਿਵੇਂ ਸ੍ਰੀ ਰਾਮ ਚੰਦ੍ਰ ਜੀ ਨੇ ਆਪਣੀ ਪਤਨੀ ਸੀਤਾ ਦੀ ਪਤ ਵਾਸਤੇ ਕਈ ਦੁਖ ਤੇ ਕਸ਼ਟ ਸਹਾਰ ਕੇ ਰਾਵਣ ਨਾਲ ਜੁੱਧ ਕਰਕੇ ਸੀਤਾ ਜੀ ਨੂੰ ਵਾਪਸ ਲਿਆਂਦਾ। ਇਸ ਸਬੰਧ ਵਿਚ ਹੋਰ ਵੀ ਅਨੇਕਾਂ ਉਦਾਹਰਨਾਂ ਹਨ ਪਰ ਇਥੇ ਨਮੂਨੇ ਮਾਤਰ ਇਕ ਹੀ ਠੀਕ ਹੈ।

ਇਸ ਬੀਬੀ ਦੇ ਮਾਤਾ ਪਿਤਾ ਨੇ ਗੁਰੂ ਜੀ ਦੇ ਇਸ ਵਾਕ ਅਨੁਸਾਰ ***"ਗੁਰਮੁਖਿ ਢੂੰਢ ਢੂਢੇਦਿਆਂ ਹਰਿ ਸਜਣੁ ਲਧਾ ਰਾਮ ਰਾਜੇ"*** ਤੁਹਾਨੂੰ ਸਭ ਤੋਂ ਚੰਗਾ ਤੇ ਯੋਗ ਵਰ ਸਮਝ ਕੇ ਤੁਹਾਡੇ ਲੜ ਲਾਇਆ ਹੈ, ਤੁਸਾਂ ਇਸ ਲੜ ਲੱਗੀ ਦੀ ਲਾਜ ਰਖਣੀ ਅਤੇ ਆਪਣੇ ਪਤੀ ਪੁਣੇ ਦੇ ਫ਼ਰਜ਼ਾਂ ਨੂੰ ਜੋ ਉਪਰ ਦਸੇ ਹਨ ਪੂਰੀ ਤਰ੍ਹਾਂ ਨਿਬਾਹੁਣਾ, ਘਰ ਵਿਚ ਹਰ ਇਕ ਕਾਰਜ ਇਸ ਨਾਲ ਸਲਾਹ ਕਰਕੇ ਕਰਨਾ। ਇਸਦੇ ਮਾਤਾ ਪਿਤਾ ਅਥਵਾ ਹੋਰ ਸਨਬੰਧੀਆਂ ਦਾ ਆਪਣੇ ਮਾਤਾ ਪਿਤਾ ਅਤੇ ਸਨਬੰਧੀਆਂ ਵਰਗਾ ਹੀ ਸਤਿਕਾਰ ਕਰਨਾ। ਉਨ੍ਹਾਂ ਦੇ ਸਾਹਮਣੇ ਇਸਦੀ ਨਿਰਾਦਰੀ ਨਾ ਕਰਨਾ।

ਜੇ ਆਪ ਨੇ ਅਜੇ ਤਕ ਅੰਮ੍ਰਿਤ ਨਹੀਂ ਛਕਿਆ ਤਾਂ ਅੰਮ੍ਰਿਤ ਜ਼ਰੂਰ ਛੱਕ ਲੈਣਾ, ਅਤੇ ਆਪਣੇ ਸਿਖੀ ਧਰਮ ਵਿਚ ਪ੍ਰਪੱਕ ਰਹਿਣਾ, ਧਰਮ ਦੇ ਵਿਰੁੱਧ ਕੋਈ ਕੰਮ ਨਹੀਂ ਕਰਨਾ। ਆਪਣੇ ਬੱਚਿਆਂ ਨੂੰ ਸਿੱਖ ਮਤ ਤੇ ਰਹਿਣੀ ਬਹਿਣੀ ਦ੍ਰਿੜ੍ਹ ਕਰਾਉਣੀ।



ਘਰ ਵਿਚ ਸਦਾ ਮਿੱਠਾ ਬੋਲਣਾ, ਜਿਸ ਕਰਕੇ ਤੁਹਾਡੀ ਪਤਨੀ ਬੜੇ ਮਾਨ ਨਾਲ ਆਪਣੀਆਂ ਸਹੇਲੀਆਂ ਤੇ ਰਿਸ਼ਤੇਦਾਰਾਂ ਨੂੰ ਦਸ ਸਕੇ ਕਿ-

***ਮਿਠਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥***
***ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥***

(ਪੰਨਾ ੭੮੪)

ਇਨ੍ਹਾਂ ਗੱਲਾਂ ਨੂੰ ਪ੍ਰਵਾਨਗੀ ਦੇਣ ਵਾਸਤੇ ਸਤਿਗੁਰੂ ਜੀ ਨੂੰ ਮੱਥਾ ਟੇਕੋ, ਉਹ ਤੁਹਾਨੂੰ ਇਨ੍ਹਾਂ ਗੱਲਾਂ ਨੂੰ ਪੂਰਾ ਕਰਨ ਵਾਸਤੇ ਬੁਧਿ ਬਲ ਬਖ਼ਸ਼ਣਗੇ ਅਤੇ ਸਹਾਈ ਹੋਣਗੇ।

# ਕੰਨਿਆਂ ਪ੍ਰਤਿ

ਬੀਬੀ ਜੀ, ਤੁਸੀਂ ਵੀ ਆਪਣੇ ਫ਼ਰਜ਼ਾਂ ਤੇ ਜ਼ੁਮੇਵਾਰੀਆਂ ਸਬੰਧੀ ਕੁਛ ਗੱਲਾਂ ਧਿਆਨ ਨਾਲ ਸੁਣ ਲਵੋ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਤੁਹਾਡੇ ਮਾਤਾ ਪਿਤਾ ਤੇ ਹੋਰ ਸਨਬੰਧੀਆਂ ਵੱਲੋਂ ਤੁਹਾਨੂੰ ਇਸ ਵਰ ਦੇ ਲੜ ਲਾਇਆ ਜਾਂਦਾ ਹੈ। ਅਜ ਤੋਂ ਇਹ ਤੁਹਾਡੇ ਪਤੀ ਤੇ ਤੁਸੀਂ ਇਨ੍ਹਾਂ ਦੀ ਪਤਨੀ ਹੋ। ਗ੍ਰੰਥਾਂ ਨੇ ਸਰੇਸ਼ਟ ਪਤਨੀ ਵਿਚ ਚਾਰ ਵਿਸ਼ੇਸ਼ ਗੁਣ ਹੋਣੇ ਕਥਨ ਕੀਤੇ ਹਨ-

੧. ਪਤੀ ਦੀ ਕਮਾਈ ਉਤੇ ਸੰਤੋਖ ਰਖਣਾ।
੨. ਪਤੀਬ੍ਰਤਾ ਧਰਮ ਵਿਚ ਦ੍ਰਿੜ੍ਹ ਹੋਣਾ।
੩. ਘਰ ਦੇ ਕੰਮਾਂ ਵਿਚ ਦ੍ਰਿੜ੍ਹ ਹੋਣਾ।
੪. ਸੰਤਾਨ ਉਤਪੰਨ ਕਰਨ ਵਾਲੀ ਹੋਣਾ।



ਸੋ ਆਪ ਜੀ ਨੇ ਇਨ੍ਹਾਂ ਗੁਣਾਂ ਨੂੰ ਗ੍ਰਹਿਣ ਕਰਕੇ ਸੱਚੇ ਅਰਥਾਂ ਵਿਚ ਪਤਨੀ ਬਣਕੇ ਘਰ ਬਾਰ ਅਤੇ ਸਹੁਰੇ ਪੇਕਿਆਂ ਵਿਚ ਮਾਨ ਵਡਿਆਈ ਪ੍ਰਾਪਤ ਕਰਨਾ।

ਪਤੀ ਨੂੰ ਪ੍ਰਮੇਸ਼ਰ ਰੂਪ ਕਰਕੇ ਮੰਨਣਾ ਅਤੇ ਉਨ੍ਹਾਂ ਦੀ ਆਗਿਆ ਤੋਂ ਬਿਨਾਂ ਕੋਈ ਕੰਮ ਨਾ ਕਰਨਾ। ਘਰ ਵਿਚ ਕਈ ਵਾਰ ਵਧ ਘਟ ਗੱਲਾਂ ਵੀ ਹੋ ਜਾਂਦੀਆਂ ਹਨ, ਪਰ ਤੁਸਾਂ ਸਦਾ ਮਹਾਰਾਜ ਦੀ ਇਸ ਸਿਖਿਆ ਨੂੰ ਯਾਦ ਰਖਣਾ ਅਤੇ ਇਸ ਉਤੇ ਅਮਲ ਕਰਨਾ:-

***ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥***
***ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥ ੧੨੭॥***

(ਪੰਨਾ ੧੩੮੪)

ਅਰਥਾਤ ਇਨ੍ਹਾਂ ਤਿੰਨਾਂ ਗੱਲਾਂ ਨੂੰ ਧਾਰਨ ਕਰਨਾ (੧) ਨਿੰਮ੍ਰਤਾ (੨) ਬੋਲ ਕੁਬੋਲ ਨੂੰ ਸਹਾਰਨਾ ਅਤੇ (੩) ਮਿੱਠੀ ਜ਼ਬਾਨ ਬੋਲਣਾ।

ਇਤਿਹਾਸ ਵਿਚ ਵਰਨਨ ਹੈ ਕਿ ਇਨ੍ਹਾਂ ਤਿੰਨਾਂ ਗੁਣਾਂ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਮਾਇਆ ਸੀ ਜਿਸ ਤੇ ਪ੍ਰਸੰਨ ਹੋ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਜੀ ਨੂੰ ਗੁਰਗੱਦੀ ਬਖ਼ਸ਼ ਦਿਤੀ ਸੀ।

੧. ਨਿਮ੍ਰਤਾ ਵਜੋਂ, ਆਪ ਜੀ ਹਰ ਇਕ ਕੰਮ ਕਰਨ ਦੇ ਹੁਕਮ ਨੂੰ 'ਭਲਾ ਜੀ'ਆਖਕੇ ਮੰਨਦੇ ਸਨ। ੨. ਬੋਲ ਕੁਬੋਲ ਨੂੰ ਸੁਣਕੇ ਆਪ ਜੀ ਹੱਥ ਜੋੜ ਕੇ 'ਭੁਲਾ ਜੀ' ਕਹਿ ਦੇਂਦੇ ਸਨ। ੩. ਮਿੱਠੀ ਜ਼ਬਾਨ ਵਿਚ ਆਪ ਜੀ ਹਰ ਇਕ ਮਾੜੇ ਚੰਗੇ ਨੂੰ 'ਭਾਈ ਜੀ' ਆਖ ਕੇ ਬੁਲਾਉਂਦੇ ਸਨ।

ਇਨ੍ਹਾਂ ਗੁਣਾਂ ਦੇ ਧਾਰਨ ਨਾਲ ਘਰ ਵਿਚ ਪ੍ਰਸੰਨਤਾ ਰਹਿੰਦੀ ਹੈ ਅਤੇ ਮਨ ਇੱਛਤ ਫਲਾਂ ਦੀ ਪ੍ਰਾਪਤੀ ਹੁੰਦੀ ਹੈ।

ਆਪਣੇ ਸ਼ੁਭ ਗੁਣਾਂ ਦੇ ਵਿਹਾਰ ਵੀਚਾਰ ਨਾਲ ਹੀ ਪਤੀ ਨੂੰ ਆਪਣੇ ਅਨੁਸਾਰੀ ਬਨਾਉਣ ਦਾ ਯਤਨ ਸਫਲ ਹੁੰਦਾ ਹੈ।



ਯਥਾ - ***ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥ ੬ ॥***

ਇਨ੍ਹਾਂ ਗੱਲਾਂ ਨੂੰ ਯਾਦ ਰਖੋਗੇ ਤਾਂ ਨਿਸਚੇ ਹੀ ਸੁਖ ਪਾਉਗੇ।

ਆਪ ਸਿੱਖੀ ਅਸੂਲਾਂ ਨੂੰ ਧਾਰਨ ਕਰਨਾ ਅਤੇ ਆਪਣੇ ਬੱਚਿਆਂ ਨੂੰ ਗੁਰਮਤ ਅਨੁਸਾਰ ਹੀ ਸਿਖ ਮਤ ਦੇਣੀ ਅਤੇ ਪ੍ਰਪੱਕ ਰਖਣਾ।

ਇਨ੍ਹਾਂ ਗੱਲਾਂ ਨੂੰ ਪ੍ਰਵਾਨ ਕਰਦੇ ਹੋਏ ਸਤਿਗੁਰੂ ਜੀ ਨੂੰ ਮੱਥਾ ਟੇਕੋ, ਉਹ ਤੁਹਾਨੂੰ ਇਨ੍ਹਾਂ ਉਤੇ ਚਲਣ ਦਾ ਬਲ ਬਖ਼ਸ਼ਣ ਅਤੇ ਸਹਾਈ ਹੋਣ।



# ਲਾਵਾਂ ਦਾ ਸਾਰੰਸ

ਜੀਵ ਦੀਆਂ ਚਾਰ ਅਵਸਥਾ ਲਿਖੀਆਂ ਹਨ। ਪਹਿਲੀਆਂ ਤਿੰਨ ਜਾਗ੍ਰਤ, ਸੁਪਨ ਤੇ ਸੁਖੋਪਤਿ ਸੰਸਾਰੀ ਜੀਵਾਂ ਨੂੰ ਵਿਆਪਦੀਆਂ ਹਨ,ਚੌਥੀ ਤੁਰੀਆ ਅਵਸਥਾ ਪੂਰਨ ਬ੍ਰਹਮ ਦੀ ਪ੍ਰਾਪਤੀ ਦੀ ਕਥਨ ਕੀਤੀ ਜਾਂਦੀ ਹੈ।

ਇਸ ਪ੍ਰਕਾਰ ਹੀ ਇਨ੍ਹਾਂ ਚਾਰ ਲਾਵਾਂ ਦੀ ਅਵਸਥਾ ਹੈ, ਜਿਨ੍ਹਾਂ ਦੇ ਪੂਰਨ ਪ੍ਰਾਪਤੀ ਹੁੰਦੀ ਹੈ।

ਇਸ ਆਧਾਰ ਉਤੇ ਹੀ ਚਾਰ ਲਾਵਾਂ ਹਨ, ਇਨ੍ਹਾਂ ਦਾ ਭਾਵ ਵੀ ਇਹੀ ਹੈ ਕਿ ਸੱਚੇ ਸੁੱਚੇ ਗ੍ਰਿਹਸਤੀ ਬਣਕੇ ਈਸ਼੍ਵਰ ਦੀ ਪ੍ਰਾਪਤੀ ਕਰਨੀ ਚਾਹੀਏ।

ਪਹਿਲੀ ਲਾਵ ਇਹ ਹੈ ਜੋ ਸ਼ੁਭ ਇੱਛਾ ਧਾਰਕੇ ਉਸ ਮਾਲਕ ਦੀ ਪ੍ਰਾਪਤੀ ਵਿਚ (ਪ੍ਰਵਿਰਤ ਹੋਣਾ) ਲੱਗਣਾ ਹੈ। ਦੂਜੀ ਵਿਚ ਉਸਦੇ ਗੁਣ ਗਾਉਣੇ ਅਤੇ ਉਸਨੂੰ ਸਰਬ ਵਿਆਪੀ ਹਾਜ਼ਰ ਨਾਜ਼ਰ ਵੇਖਣਾ ਹੈ। ਤੀਜੀ ਵਿਚ ਉਸ ਦੀ ਪ੍ਰਾਪਤੀ ਵਾਸਤੇ ਸੰਸਾਰ ਵੱਲੋਂ ਮੋਹ ਤੋੜਕੇ ਉਸ ਨਾਲ ਜੋੜਨਾ ਹੈ, ਅਤੇ ਚੌਥੀ ਵਿਚ ਉਸਦੀ ਪ੍ਰਾਪਤੀ ਕਰਕੇ ਉਸ ਵਿਚ ਲੀਨ ਹੋਣਾ ਹੈ।

## ਲਾਵ੍ ਪਹਿਲੀ

### ਸੂਹੀ ਮਹਲਾ ੪ ॥

**ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥**

ਪਹਿਲੀ ਲਾਵ ਦੁਆਰਾ ਵਾਹਿਗੁਰੂ ਨੇ (ਪ੍ਰਵਿਰਤੀ) ਗ੍ਰਿਹਸਤ ਧਰਮ ਦਾ ਕਰਮ ਨਿਸਚੇ ਕਰਾਇਆ ਹੈ।

**ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ**
**ਪਾਪ ਤਜਾਇਆ ਬਲਿ ਰਾਮ ਜੀਉ ॥**

ਬਾਣੀ ਜਿਸ ਦੁਆਰਾ ਬ੍ਰਹਮ (ਪ੍ਰਮਾਤਮਾ) ਅਤੇ ਗ੍ਰਿਹਸਤ ਧਰਮ ਜਾਣਿਆਂ ਜਾਂਦਾ ਹੈ, ਉਸ ਨੂੰ ਦ੍ਰਿੜ੍ਹ ਕਰੋ ਅਤੇ ਪਾਪਾਂ ਦਾ ਤਿਆਗ ਕਰੋ।

**ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ**
**ਸਿਮ੍ਰਿਤਿ ਨਾਮੁ ਦ੍ਰਿੜਾਇਆ ॥**

ਆਪਣੇ ਇਸ ਧਰਮ ਨੂੰ ਦ੍ਰਿੜ੍ਹ ਕਰੋ (ਜਿਸ ਵਿਚ ਤੁਸੀਂ ਪ੍ਰਵੇਸ਼ ਕਰਨ ਲਗੇ ਹੋ) ਨਾਮ ਦਾ ਸਿਮਰਨ ਕਰੋ ਅਤੇ ਸਿਮਰਨ ਕਰਕੇ ਉਸਨੂੰ ਦ੍ਰਿੜ੍ਹ ਕਰੋ, ਭਾਵ ਹਿਰਦੇ ਵਿਚ ਵਸਾਵੋ।

**ਸਤਿਗੁਰੁ ਗੁਰੁ ਪੂਰਾ ਆਰਾਧਹੁ**
**ਸਭਿ ਕਿਲਵਿਖ ਪਾਪ ਗਵਾਇਆ ॥**



ਪੂਰੇ ਸਤਿਗੁਰੂ ਦੇ ਉਪਦੇਸ਼ ਦੁਆਰਾ ਪ੍ਰਮੇਸ਼ਰ ਦਾ ਸਿਮਰਨ ਕਰੋ ਜੋ ਸਾਰੇ ਪਾਪਾਂ ਦਾ ਨਾਸ ਕਰਨ ਵਾਲਾ ਹੈ।

**ਸਹਜ ਅਨੰਦੁ ਹੋਆ ਵਡਭਾਗੀ**
**ਮਨਿ ਹਰਿ ਹਰਿ ਮੀਠਾ ਲਾਇਆ ॥**

ਵੱਡੇ ਭਾਗਾਂ ਵਾਲਿਆਂ ਨੂੰ (ਮਨ ਵਿਚ) ਸਹਿਜੇ ਹੀ ਅਨੰਦ ਹੋਇਆ ਹੈ, ਜਿਨ੍ਹਾਂ ਨੇ ਹਰੀ ਨਾਮ ਨੂੰ ਮਨ ਵਿਚ ਮਿੱਠਾ (ਪਿਆਰਾ) ਕਰਕੇ ਲਾਇਆ –ਵਸਾਇਆ ਹੈ।

**ਜਨੁ ਕਹੈ ਨਾਨਕੁ ਲਾਵ ਪਹਿਲੀ**
**ਆਰੰਭੁ ਕਾਜੁ ਰਚਾਇਆ ॥ ੧ ॥**

ਗੁਰੂ ਜੀ ਕਹਿੰਦੇ ਹਨ - ਇਹ ਪਹਿਲੀ ਲਾਵ ਹੈ, ਜਿਸ ਦੁਆਰਾ (ਕਾਜ) ਵਿਆਹ ਦਾ ਸ਼ੁਭ ਕੰਮ ਆਰੰਭ ਕੀਤਾ ਗਿਆ ਹੈ।

ਭਾਵਾਰਥ- ਇਹ ਗ੍ਰਿਹਸਤ ਧਰਮ ਦਾ ਅਵਸਰ ਪੂਰਬਲੇ ਸੰਜੋਗ ਕਰਮਾਂ ਅਨੁਸਾਰ ਪ੍ਰਾਪਤ ਹੁੰਦਾ ਹੈ, ਇਸ ਨੂੰ ਧਾਰਨ ਕਰਕੇ ਨੇਕ ਕਰਮ ਕਰਨੇ ਅਤੇ ਬੁਰੇ ਕਰਮ ਤਿਆਗਣੇ ਚਾਹੀਦੇ ਹਨ। ਗੁਰੂ ਦੇ ਉਪਦੇਸ਼ ਨੂੰ ਗ੍ਰਹਿਣ ਕਰਨ ਨਾਲ ਇਸ ਮਾਰਗ ਵਿਚ ਪੈਣ ਵਾਲੇ ਸਾਰੇ ਵਿਘਨ ਨਾਸ ਹੋ ਜਾਂਦੇ ਹਨ।

ਵਾਹਿਗੁਰੂ ਦੇ ਨਾਮ ਸਿਮਰਨ ਕਰਕੇ ਸਦਾ ਚੜ੍ਹਦੀਆਂ ਕਲਾਂ ਰਹਿੰਦੀਆਂ ਹਨ, ਆਪਣੇ ਪਿਆਰੇ ਨੂੰ ਮਿਲਣ ਦੀ ਇਹ ਪਹਿਲੀ ਪਉੜੀ ਹੈ।

## ਲਾਵ ਦੂਜੀ



**ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ॥**

ਇਹ ਦੂਜੀ ਲਾਵ ਹੈ ਕਿ ਪ੍ਰਮਾਤਮਾ ਨੇ ਤੁਹਾਨੂੰ ਸਤਿਗੁਰੂ ਪੁਰਖ ਮਿਲਾ ਦਿਤਾ ਹੈ।

**ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿਰਾਮ ਜੀਉ॥**

ਇਸ ਮਿਲਾਪ ਨਾਲ ਮਨ ਭੈ ਰਹਿਤ ਹੋ ਗਿਆ ਹੈ ਅਤੇ ਹਉਮੈ ਦੀ ਮੈਲ ਮਨ ਤੋਂ ਦੂਰ ਹੋ ਗਈ ਹੈ।

**ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥**

ਸਤਿਗੁਰੂ ਨੇ ਤੁਹਾਡੇ ਮਨ ਵਿਚ ਮਨ ਨੂੰ ਸ਼ੁੱਧ ਕਰਨ ਵਾਲਾ (ਨਿਰਮਲ) ਭੈ ਪਾ ਦਿੱਤਾ ਹੈ, ਜਿਸ ਕਰਕੇ ਹਰੀ ਦੇ ਗੁਣ ਗਾ ਕੇ ਤੁਸਾਂ ਉਸ ਨੂੰ ਪ੍ਰਤੱਖ ਵੇਖਿਆ ਹੈ।

**ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ॥**

ਮਾਲਕ ਨੇ ਆਪਣਾ ਆਪ ਪਸਾਰਿਆ ਹੋਇਆ ਹੈ ਅਤੇ ਸਰਬ ਵਿਚ ਭਰਪੂਰ ਹੋ ਰਿਹਾ ਹੈ।

**ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ॥**

ਅੰਦਰ ਬਾਹਰ ਉਹ ਇਕੋ ਹੀ ਪ੍ਰਭੂ ਹੈ, (ਹਰਿ ਜਨ) ਸੰਤ ਮਹਾਤਮਾਂ ਨੇ ਮਿਲ ਕਰਕੇ ਉਸ ਦੇ ਮੰਗਲ ਗਾਏ ਹਨ, ਤਥਾ ਉਸ ਵਿਆਪਕ ਪ੍ਰਭੂ ਦੇ ਸੰਤ ਜਨ ਮਿਲਕੇ ਮੰਗਲ ਗਾਉਂਦੇ ਹਨ।



**ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ॥ ੨॥**

ਗੁਰੂ ਜੀ ਨੇ ਇਹ ਦੂਜੀ ਲਾਵ ਚਲਾਈ (ਤੋਰੀ) ਹੈ ਕਿ (ਅਨਹਦ ਸਬਦ) ਖ਼ੁਸ਼ੀ ਦੇ ਵਾਜੇ ਵਜਾਏ ਹਨ।

ਭਾਵਾਰਥ - ਇਸ ਲਾਵ ਵਿਚ ਫ਼ੁਰਮਾਨ ਹੈ ਕਿ ਪ੍ਰਮਾਤਮਾ ਦੀ ਕ੍ਰਿਪਾ ਨਾਲ ਪੂਰਨ ਗੁਰੂ ਨਾਲ ਮੇਲ ਹੁੰਦਾ ਹੈ, ਜਿਸ ਨਾਲ ਮਨ ਦੀ ਹਉਮੈ ਦੂਰ ਹੋ ਜਾਂਦੀ ਹੈ। ਪ੍ਰਮਾਤਮਾ ਸਾਰੇ ਪਰੀਪੂਰਨ ਹੈ, ਸ਼ਰਧਾ ਤੇ ਪ੍ਰੇਮ ਨਾਲ ਉਸ ਦੇ ਗੁਣ ਮਹਿਮਾ ਗਾਇਨ ਕਰਨ ਨਾਲ ਹਿਰਦੇ ਅੰਦਰ ਉਸਦੇ ਸਿਮਰਨ ਦੀ ਇਕ ਰਸ ਧੁਨੀ ਉਪਜ ਪੈਂਦੀ ਹੈ।

## ਲਾਵ ਤੀਜੀ

**ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ॥**

ਇਹ ਤੀਸਰੀ ਲਾਵ ਹੈ ਕਿ (ਹਰੀ ਦੀ ਕਿਰਪਾ ਦੁਆਰਾ ਉਸ ਨੂੰ ਮਿਲਣ ਵਾਸਤੇ) ਤੁਹਾਡੇ ਮਨ ਵਿਚ ਚਾਅ ਪੈਦਾ ਹੋਇਆ ਹੈ।

**ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ॥**

ਹਰੀ ਦੇ ਸੰਤ ਜਨਾਂ ਦੇ ਮੇਲ ਕਰਕੇ (ਤੁਸਾਂ) ਵਡੇ ਭਾਗਾਂ ਵਾਲਿਆਂ ਨੇ ਹਰੀ ਨੂੰ ਪਾਇਆ ਹੈ।

**ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ॥**

ਸੁਧ ਸਰੂਪ ਹਰੀ ਪ੍ਰਭੂ ਨੂੰ ਪਾ ਕਰਕੇ (ਤੁਸਾਂ) ਉਸ ਦੇ ਗੁਣ ਗਾਏ ਅਤੇ ਮੂੰਹ ਤੋਂ ਉਸ ਦੀ ਨਾਮ ਬਾਣੀ ਦਾ ਉਚਾਰਨ ਕੀਤਾ।

**ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ॥**

ਵੱਡੇ ਭਾਗਾਂ ਕਰਕੇ ਸੰਤ ਜਨਾਂ ਦਾ ਮੇਲ ਹੋਇਆ ਹੈ, (ਇਸ ਕਰਕੇ ਉਨ੍ਹਾਂ ਨਾਲ ਮਿਲਕੇ) ਹਰੀ ਪ੍ਰਭੂ ਦੀ ਅਕਥ ਵਾਰਤਾ ਦਾ ਵਰਨਨ ਕਰੀਏ।

**ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ॥**

(ਉਸ ਦੀ ਅਕਥ ਕਥਾ ਕਰਨ ਨਾਲ) ਹਿਰਦੇ ਵਿਚ ਉਸ ਦੇ ਹਰੀ ਨਾਮ ਦੀ ਧੁਨੀ ਪੈਦਾ ਹੋਈ ਹੈ, ਮੱਥੇ ਦੇ ਉੱਤਮ ਭਾਗਾਂ ਕਰਕੇ ਹਰੀ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ।

**ਜਨੁ ਨਾਨਕੁ ਬੋਲੇ ਤੀਜੀ ਲਾਵੈ**
**ਹਰਿ ਉਪਜੈ ਮਨਿ ਬੈਰਾਗੁ ਜੀਉ॥ ੩॥**

ਗੁਰੂ ਜੀ ਕਹਿੰਦੇ ਹਨ ਕਿ ਤੀਜੀ ਲਾਵ ਕਰਕੇ (ਹਰੀ ਪਤੀ ਦੇ ਮਿਲਾਪ ਵਾਸਤੇ) ਮਨ ਵਿਚ ਉਪਰਾਮਤਾ ਪੈਦਾ ਹੋ ਜਾਂਦੀ ਹੈ।

ਭਾਵਾਰਥ - ਇਸ ਲਾਵ ਵਿਚ ਕਥਨ ਹੈ ਕਿ ਪਤੀ ਪ੍ਰਮੇਸ਼ਰ ਦੇ ਮਿਲਾਪ ਵਾਸਤੇ ਮਨ ਵਿਚ ਉਤਸ਼ਾਹ ਪੈਦਾ ਹੋ ਗਿਆ ਹੈ। ਉਸ ਮਾਲਕ ਦੀ ਪ੍ਰਾਪਤੀ ਵੱਡੇ ਭਾਗਾਂ ਕਰਕੇ ਹੁੰਦੀ ਹੈ। ਉਸ ਦੀ ਮਹਿਮਾ ਦੇ ਗੁਣ ਕਥਨ ਕਰਨ ਨਾਲ ਉਸ ਦੇ ਨਾਮ ਦੀ ਧੁਨੀ ਇਕ ਰਸ ਹਿਰਦੇ ਵਿਚ ਪੈਦਾ ਹੋ ਜਾਂਦੀ ਹੈ ਅਤੇ ਮਿਲਾਪ ਵਾਸਤੇ ਮਨ ਵਿਚ ਵੈਰਾਗ (ਭੋਗਾਂ ਤੋਂ ਉਪਰਾਮਤਾ) ਪੈਦਾ ਹੋ ਜਾਂਦੀ ਹੈ।



## ਲਾਵ ਚੌਥੀ

**ਹਰਿ ਚਉਥੜੀ ਲਾਵ ਮਨਿ ਸਹਜੁ ਭਇਆ**
**ਹਰਿ ਪਾਇਆ ਬਲਿ ਰਾਮ ਜੀਉ॥**

ਹੇ ਭਾਈ! ਚੌਥੀ ਲਾਵ ਦੁਆਰਾ ਪਤੀ ਪ੍ਰਮਾਤਮਾ ਨੂੰ ਪਾ ਲਿਆ ਹੈ, ਜਿਸ ਕਰਕੇ ਮਨ ਵਿਚ (ਸਹਜੁ) ਆਤਮ ਗਿਆਨ ਤਥਾ ਆਪਣੇ ਸਰੂਪ ਦਾ ਗਿਆਨ ਹੋ ਗਿਆ ਹੈ।

**ਗੁਰਮੁਖਿ ਮਿਲਿਆ ਸੁਭਾਇ**
**ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ॥**

ਗੁਰਮੁਖ ਪਿਆਰਾ ਸੁਭਾਵਕ ਹੀ ਮਿਲਿਆ ਹੈ, ਜਿਸ ਨੇ ਹਰੀ ਦਾ ਨਾਮ ਮਨ ਤੇ ਤਨ ਵਿਚ (ਮਿੱਠਾ) ਅਤਿ ਪਿਆਰਾ ਕ ਰੇ ਲਾ ਦਿੱਤਾ ਹੈ।

**ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ॥**

ਹਰੀ ਦਾ ਨਾਮ ਮਿੱਠਾ ਕਰਕੇ ਲਾ ਦਿੱਤਾ ਹੈ, ਜੋ ਮੇਰੇ ਮਾਲਕ ਨੂੰ ਭਾਅ ਗਿਆ ਹੈ ਅਤੇ ਰਾਤ ਦਿਨ ਪ੍ਰਤਿ ਮੇਰੀ ਲਿਵ ਉਸ ਵਿਚ ਲੱਗ ਗਈ ਹੈ।

**ਮਨ ਚਿੰਦਿਆ ਫਲੁ ਪਾਇਆ ਸੁਆਮੀ**
**ਹਰਿ ਨਾਮਿ ਵਜੀ ਵਾਧਾਈ॥**

ਮਨ ਇੱਛਤ ਫਲ ਆਪਣਾ ਮਾਲਕ ਪਾ ਲਿਆ ਹੈ, ਜਿਸ ਕਰਕੇ ਉਸ ਹਰੀ ਦੇ ਨਾਮ ਦੀ ਵਧਾਈ (ਵੱਜ) ਰਹੀ ਹੈ।

**ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ**
**ਧਨ ਹਿਰਦੈ ਨਾਮਿ ਵਿਗਾਸੀ॥**

ਇਹ ਕਾਰਜ ਹਰੀ ਪ੍ਰਭੂ ਨੇ ਆਪ ਰਚਾਇਆ ਸੀ, ਜਿਸ ਕਰਕੇ (ਧਨ) ਇਸਤ੍ਰੀ ਦਾ ਹਿਰਦਾ ਉਸਦੇ ਨਾਮ ਕਰਕੇ (ਵਿਗਾਸੀ) ਖਿੜ ਗਿਆ, ਅਰਥਾਤ ਪ੍ਰਕਾਸ਼ਮਾਨ ਹੋ ਗਿਆ ਹੈ।

**ਜਨੁ ਨਾਨਕੁ ਬੋਲੇ ਚਉਥੀ ਲਾਵੈ**
**ਹਰਿ ਪਾਇਆ ਪ੍ਰਭੁ ਅਵਿਨਾਸੀ॥੪॥੨॥**

ਗੁਰੂ ਜੀ ਕਥਨ ਕਰਦੇ ਹਨ ਕਿ ਚੌਥੀ ਲਾਵ ਦੁਆਰਾ ਅਬਿਨਾਸ਼ੀ ਹਰਿ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ।

ਭਾਵਾਰਥ – ਚੌਥੀ ਲਾਵ ਵਿਚ ਜਦ ਆਪਣੇ ਮਾਲਕ ਹਰੀ ਪ੍ਰਭੂ ਦੀ ਪ੍ਰਾਪਤੀ ਹੋ ਗਈ ਤਾਂ ਉਸਦਾ ਨਾਮ ਪਿਆਰਾ ਲੱਗਣ ਲੱਗ ਪਿਆ।

ਇਹ ਪਿਆਰ ਜਦ ਉਸ ਮਾਲਕ ਨੂੰ ਪ੍ਰਵਾਨ ਹੋ ਗਿਆ ਤਾਂ ਉਸਨੇ ਕਿਰਪਾ ਕਰਕੇ ਪ੍ਰੇਮੀ ਦੀ ਪ੍ਰੀਤ ਨੂੰ ਆਪਣੇ ਚਰਨਾਂ ਵਿਚ ਜੋੜ ਕੇ ਆਪਣਾ ਕਰ ਲਿਆ, ਅਤੇ ਫਿਰ ਉਨ੍ਹਾਂ ਦਾ ਇਹ ਰੂਪ ਹੋ ਗਿਆ।

ਯਥਾ –***ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥***
***ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥*** (ਪੰਨਾ ੭੮੮)

ਜਿਸ ਦੰਪਤੀ ਦੀ ਗ੍ਰਿਹਸਤ ਆਸ਼ਰਮ ਵਿਚ ਇਹ ਦਸ਼ਾ ਹੋ ਜਾਵੇ ਉਹੀ ਸੁਖੀ ਤੇ ਸ਼ਾਂਤਮਈ ਸਫਲ ਜੀਵਨ ਬਿਤੀਤ ਕਰਦੇ ਹਨ, ਪ੍ਰੰਤੂ ਜਿਹੜੇ "ਏਕ ਜੋਤਿ ਦੁਇ ਮੂਰਤੀ" ਦੇ ਤੁਰੀਆ ਪਦ ਸਿਧਾਂਤ ਨੂੰ ਗ੍ਰਹਿਣ ਨਹੀਂ ਕਰਦੇ ਉਹ ਪਹਿਲੀਆਂ ਤਿੰਨ ਅਵਸਥਾਵਾਂ ਜਾਗ੍ਰਤ, ਸੁਪਨ ਤੇ ਸੁਖੋਪਤਿ ਵਿਚ ਵਿਚਰਦੇ ਹੋਏ ਅਸ਼ਾਂਤ ਜੀਵਨ ਬਿਤੀਤ ਕਰਦੇ ਹਨ।

## ਲਾਵਾਂ ਉਪਰੰਤ



ਚੌਥੀ ਲਾਵ ਦੇ ਪਾਠ ਉਪ੍ਰੰਤ ਲੜਕਾ ਲੜਕੀ ਫਿਰ ਆਪਣੀ ਜਗ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਮੱਥਾ ਟੇਕ ਕੇ ਬੈਠ ਜਾਵਣ। ਗ੍ਰੰਥੀ ਸਿੰਘ ਸੰਪੂਰਨ ਅਨੰਦ ਸਾਹਿਬ ਦਾ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੯੧੭ ਤੋਂ ਕਰੇ। ਉਪਰੰਤ ਰਾਗੀ ਸਿੰਘ ਇਹ ਸ਼ਬਦ ਪੜ੍ਹਣ –

***ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ॥***
***ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ॥***
***ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ॥***
***ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥***
***ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥***
***ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ॥ ੨॥***

(ਸਿਰੀਰਾਗੁ ਮਹਲਾ ੪, ਪੰਨਾ ੭੮)

ਇਸ ਉਪਰੰਤ ਗ੍ਰੰਥੀ ਸਿੰਘ ਜਾਂ ਕੋਈ ਹੋਰ ਅਰਦਾਸ ਕਰਨ ਵਾਲਾ ਸੱਜਣ ਖੜਾ ਹੋ ਕੇ (ਹੋਰ ਸਾਰੀ ਸੰਗਤ ਬੈਠੀ ਰਹੇ) ਅਨੰਦ ਕਾਰਜ ਦੀ ਸੰਖੇਪ ਅਰਦਾਸ ਕਰੇ - ਸੱਚੇ ਪਾਤਸ਼ਾਹ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ! ਆਪ ਜੀ ਦੇ ਹਜ਼ੂਰ ਗੁਰਮਰਯਾਦਾ ਅਨੁਸਾਰ ਸੁਭਾਗ ਜੋੜੀ (ਲੜਕੇ ਲੜਕੀ ਦਾ ਨਾਮ ਲੈਕੇ) ਦਾ ਅਨੰਦ ਕਾਰਜ ਹੋਇਆ ਹੈ। ਆਪ ਜੀ ਨੇ ਇਸ ਜੋੜੀ ਨੂੰ ਗ੍ਰਿਹਸਤ ਮਾਰਗ ਵਿਚ ਸਫਲਤਾ ਤੇ ਖ਼ੁਸ਼ੀਆਂ ਬਖ਼ਸ਼ਣੀਆਂ। ਸਦਾ ਅੰਗ ਸੰਗ ਸਹਾਈ ਹੋਣਾ। ਗੁਰੂ ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬੱਤ ਦਾ ਭਲਾ।

ਇਸ ਉਪ੍ਰੰਤ ਇਕ ਦੂਜੇ ਨੂੰ ਵਧਾਈਆਂ ਅਤੇ ਲੜਕੇ ਲੜਕੀ ਨੂੰ ਸਬੰਧੀਆਂ ਤੇ ਸੱਜਣਾਂ ਵੱਲੋਂ ਸਿਰਵਾਰਨੇ ਸਿਹਰੇ ਪਾਉਣੇ ਆਦਿਕ ਦੀ ਰਸਮ ਕਰਨੀ।

ਉਪਰੰਤ ਪਹਿਲਾਂ ਲੜਕੇ ਵਾਲਿਆਂ ਵੱਲੋਂ ਸਿਹਰਾ ਆਦਿ ਪੜ੍ਹੇ ਜਾਣ ਤੇ ਫਿਰ ਲੜਕੀ ਵਾਲਿਆਂ ਵੱਲੋਂ ਸਿਖਿਆ ਆਦਿ ਅਥਵਾ ਮਾਨਯੋਗ ਵਿਅਕਤੀਆਂ ਵੱਲੋਂ ਅਸੀਸਾਂ ਤੇ ਸ਼ੁਭ ਇਛਾਵਾਂ ਪ੍ਰਗਟ ਕੀਤੀਆਂ ਜਾਣ।

ਜਦ ਇਹ ਸਾਰੀ ਕਾਰਵਾਈ ਹੋ ਜਾਵੇ ਤਾਂ ਫਿਰ ਦੀਵਾਨ ਦੀ ਸਮਾਪਤੀ ਪ੍ਰਥਾਏ ਅਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਤੇ ਅੰਤਲੀ ਇਕ ਪਉੜੀ ਪੜ੍ਹਕੇ ਸਾਰੀ ਸੰਗਤ ਖੜੀ ਹੋ ਕੇ ਇਹ ਪਉੜੀ ਪੜ੍ਹੇ-

***ਤੂ ਠਾਕੁਰ ਤੁਮ ਪਹਿ ਅਰਦਾਸਿ॥***

ਅਰਦਾਸੀਆ ਅਰਦਾਸ ਆਰੰਭ ਕਰੇ -

***ੴ ਵਾਹਿਗੁਰੂ ਜੀ ਕੀ ਫਤਹ॥***

***ਸ੍ਰੀ ਭਗਉਤੀ ਜੀ ਸਹਾਇ॥***

***ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦॥***

***ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥***

ਇਸ ਤਰ੍ਹਾਂ ਸਾਰੀ ਅਰਦਾਸ ਸੰਪੂਰਨ ਕਰਕੇ ਬੇਨਤੀ ਕਰਨੀ ਕਿ ਦਸ ਪਾਤਿਸ਼ਾਹੀਆਂ ਦੀ ਆਤਮਕ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ! ਆਪ ਜੀ ਦੀ ਆਗਿਆ ਅਨੁਸਾਰ ਆਪ ਜੀ ਦੇ ਹਜ਼ੂਰ ਕਾਕੇ ਅਤੇ ਬੀਬੀ (ਦੋਹਾਂ ਦੇ ਨਾਮ ਲੈਣੇ) ਦਾ ਜੋ ਅਨੰਦ ਕਾਰਜ ਆਰੰਭ ਕੀਤਾ ਸੀ ਉਹ ਆਪ ਜੀ ਦੀ ਕਿਰਪਾ ਨਾਲ ਸੰਪੂਰਨ ਹੋਇਆ ਹੈ। ਆਪ ਜੀ ਨੇ ਕ੍ਰਿਪਾ ਕਰਕੇ ਇਸ ਸੁਭਾਗ ਜੋੜੀ ਨੂੰ ਗ੍ਰਿਹਸਤ ਮਾਰਗ ਦੇ ਸਾਰੇ ਸੁਖ ਤੇ ਖ਼ੁਸ਼ੀਆਂ ਬਖ਼ਸ਼ਣੀਆਂ। ਸਦਾ ਅੰਗ ਸੰਗ ਹੋ ਕੇ ਗੁਰਮੁਖ ਜੀਵਨ ਦੀ ਦਾਤ ਬਖ਼ਸ਼ਣੀ। ਇਸ ਖ਼ੁਸ਼ੀ ਦੇ ਸਮੇਂ ਆਪ ਜੀ ਦੇ ਹਜ਼ੂਰ ਕੜਾਹ ਪ੍ਰਸ਼ਾਦ ਦੀ ਦੇਗ ਹਾਜ਼ਰ ਹੈ ਆਪ ਜੀ ਦੇ ਦਰ ਪ੍ਰਵਾਨ ਹੋਵੇ ਸੀਤ ਪ੍ਰਸ਼ਾਦ ਸਾਧ ਸੰਗਤ ਵਿਚ ਵਰਤੇ। ਆਈਆਂ ਸੰਗਤਾਂ ਦੀ ਹਾਜ਼ਰੀ ਅਤੇ ਤਿਲ ਫੁਲ ਭੇਟਾ ਪ੍ਰਵਾਨ ਕਰਨੀ, ਭੁਲ ਚੁਕ ਮਾਫ਼ੀ ਕਰਨੀ। ਸਰਬੱਤ ਦੇ ਕਾਰਜ ਰਾਸ ਕਰਨੇ ਸੁਖ ਹੋਵੇ ਨਾਮ ਚਿਤ ਆਵੇ।



***ਨਾਨਕ ਨਾਮ ਚੜ੍ਹਦੀ ਕਲਾ॥***
***ਤੇਰੇ ਭਾਣੇ ਸਰਬੱਤ ਦਾ ਭਲਾ॥***

ਇਸ ਉਪਰੰਤ ਸਾਰੀ ਸੰਗਤ ਮਹਾਰਾਜ ਜੀ ਨੂੰ ਮੱਥਾ ਟੇਕ ਕੇ ਅਤੇ ਖੜੇ ਹੋਕੇ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ" ਬੁਲਾਵੇ ਅਤੇ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦਾ ਜੈਕਾਰਾ ਬੁਲਾ ਕੇ ਬੈਠ ਜਾਵੇ।

ਉਪਰੰਤ ਗ੍ਰੰਥੀ ਸਿੰਘ ਮਹਾਰਾਜ ਜੀ ਦਾ ਹੁਕਮ ਲੈਕੇ ਉਪਰ ਰੁਮਾਲਾ ਪਾ ਦੇਵੇ ਅਤੇ ਕੜਾਹ ਪ੍ਰਸ਼ਾਦ ਵਰਤਾ ਦਿੱਤਾ ਜਾਵੇ।

ਨੋਟ – ਜਿਵੇਂ ਉਪਰ ਲਿਖਿਆ ਗਿਆ ਹੈ, ਲਾਵਾਂ ਦੇ ਪਾਠ ਉਪਰੰਤ ਸੰਪੂਰਨ ਅਨੰਦ ਸਾਹਿਬ ਦਾ ਪਾਠ ਕਰਨ ਨਾਲ ਹੀ ਇਸ

ਕਾਰਜ ਦਾ ਨਾਮ "ਅਨੰਦ ਕਾਰਜ" ਸਫਲਾ ਸਿੱਧ ਹੁੰਦਾ ਹੈ, ਅਤੇ ਫਿਰ ਜਿਸ ਤਰ੍ਹਾਂ ਹਰ ਇਕ ਦੀਵਾਨ ਦੀ ਸਮਾਪਤੀ ਸਮੇਂ ਮਹਾਰਾਜ ਜੀ ਨੂੰ ਪ੍ਰਸ਼ਾਦ ਦਾ ਭੋਗ ਲਵਾਉਣ ਵਾਸਤੇ ਅਤੇ ਦੀਵਾਨ ਦੀ ਸਮਾਪਤੀ ਵਾਸਤੇ ਅਨੰਦ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ, ਤਿਵੇਂ ਹੀ ਇਸ ਕਾਰਜ ਦੀ ਸਮਾਪਤੀ ਸਮੇਂ ਵੀ ਪ੍ਰਸ਼ਾਦ ਦੇ ਭੋਗ ਲਵਾਉਣ ਵਾਸਤੇ ਅਨੰਦ ਸਾਹਿਬ ਦਾ ਪਾਠ (ਪੰਜ ਪਉੜੀਆਂ ਪਹਿਲੀਆਂ ਤੇ ਇਕ ਪਿਛਲੀ) ਕਰਨਾ ਵੀ ਗੁਰਮਰਯਾਦਾ ਅਨੁਸਾਰ ਹੋਣਾ ਜ਼ਰੂਰੀ ਹੈ। ਕਿਉਂਕਿ ਅੱਜ ਕਲ ਸੰਖੇਪਤਾ ਨੂੰ ਵਿਸ਼ੇਸ਼ਤਾ ਦਿੱਤੀ ਜਾਂਦੀ ਹੈ ਇਸ ਕਰਕੇ ਇਹ ਸੰਪੂਰਨ ਮਰਯਾਦਾ ਸੰਖੇਪ ਕਰਕੇ ਹੀ ਲਿਖੀ ਗਈ ਹੈ।

ਵਾਹਿਗੁਰੂ ਜੀ ਕਾ ਖਾਲਸਾ,

ਵਾਹਿਗੁਰੂ ਜੀ ਕੀ ਫਤਹਿ॥

***-ਇਤਿ-***